## ਲੇਖਿਕਾ ਦੀਆਂ ਹੋਰ ਪੁਸਤਕਾਂ

*ਬਾਬਾ ਸੰਗ ਢੇਸੀਆ

*ਅਨੋਖੇ ਬਾਗ ਦੀ ਸੈਰ

*ਅਨੋਖੀ ਖ਼ੁਸ਼ਬੂ-ਪੰਡਤ ਗੋਪਾਲ ਸਿੰਘ ਜੀ

*ਸਤਿਗੁਰੂ ਲੀਲਾ

*ਗਾਥਾ ਗੁਰੂ ਮਹਿਲ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਮਹਿਮਾ ਅਪਾਰ

(ਕਾਵਿ ਸੰਗ੍ਰਿਹਿ)

ਹਰਭਜਨ ਕੌਰ ਚਾਨਾ



ਆਰਸੀ ਪਬਲਿਸ਼ਰਜ਼, ਦਿੱਲੀ

MEHMA APAAR (Poetry)
By Harbhajan Kaur Chana
Telephone No: 0044-2088489754

**Arsee Publishers,** 51 Parda Bagh, Darya Ganj, New Delhi-2
Website : www.arseepublishers.com
E-mail : arseepublishers@rediffmail.com



ISBN-978-81-8299-237-5



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, 51 ਪਰਦਾ ਬਾਗ, ਦਰਿਆ ਗੰਜ,
ਨੇੜੇ ਪੈਟਰੋਲ ਪੰਪ, ਨਵੀਂ ਦਿੱਲੀ-110002
ਫ਼ੋਨ : 23280657, 65966481
E-mail: arseepublishers@rediffmail.com

ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਨਵੀਂ ਦਿੱਲੀ-110002

ਟਾਈਪਸੈਟਿੰਗ : ਕੋਹਲੀ ਕੰਪੀਉਟਰਸ, ਦਿੱਲੀ-110 051
ਫ਼ੋਨ : 9810656683

ਮੁੱਲ : 250/- ਰੁਪਏ

# ਸਮਰਪਣ

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ
ਜਿਨ੍ਹਾਂ ਦੀ ਕਿਰਪਾ ਨਾਲ ਇਹ ਕਾਰਜ
ਸੰਪੰਨ ਹੋਇਆ।

# ਤਤਕਰਾ

# ਉਪਮਾ ਤੇਰੀ

ਜੀ ਕਰਦਾ ਕਰਾਂ ਮੈ ਉਪਮਾ ਤੇਰੀ, ਤੂੰ ਵਡਾ ਦਾਤਾਰ।
ਕਿਸ ਨਾਲ ਕਰਾਂ ਮੈਂ ਤੁਲਨਾ ਤੇਰੀ, ਇਹ ਛੋਟਾ ਸੰਸਾਰ।
ਇਕ ਕਦਮ ਨਾਲ ਧਰਤੀ ਨਾਪੀ, ਫਿਰ ਗਗਨ ਵਿਚਕਾਰ।
ਤੀਜੇ ਨਾਲ ਪਹੁੰਚਾਹਿਆ ਬਾਲੀ, ਪਤਾਲ ਵਿਚ ਨਿਘਾਰ।
ਸ਼ੇਸ਼ਨਾਗ ਨਿਤ ਉਪਮਾ ਕਰਦਾ, ਜੀਭਾਂ ਦੋ ਹਜ਼ਾਰ।
ਮੈਂ ਕੀੜੀ ਕੀ ਪਰਬਤ ਚੁਕਣਾ, ਸਿਰ ਪਾਪਾਂ ਦਾ ਭਾਰ।
ਦਰ ਤੇਰੇ ਤੇ ਝੋਲੀ ਅਡ ਲਈ, ਮੈਨੂੰ ਵੀ ਤੂੰ ਤਾਰ।
ਕਿਹੜੇ ਰੰਗ ਵਿਚ ਤੂੰ ਹੈਂ ਰਾਜ਼ੀ, ਮੈਂ ਕੀ ਜਾਣਾ ਸਾਰ।
ਮੇਰੇ ਵਰਗੇ ਹੋਰ ਵੀ ਕਈ, ਇਸ ਦਰ ਤੇ ਮੰਗਣਹਾਰ।
ਜਿਦਾਂ ਤਾਰੇ ਪਹਿਲਾਂ ਦਰ ਆਏ, ਉਦਾਂ ਮੈਨੂੰ ਤਾਰ॥



# ਵਡਾ ਦਾਤਾ

ਮੰਗ ਮੰਗਕੇ ਬੰਦਾ ਅਕਦਾ ਨਹੀ,
ਸਤਿਗੁਰ ਝੋਲੀਆ ਭਰ ਭਰ ਥਕਦਾ ਨਹੀ॥
ਕਰ ਅਪਰਾਧ ਬੰਦਾ ਹਾਰਦਾ ਨਹੀ,
ਧੰਨ ਸਤਿਗੁਰੂ ਜਿਹੜਾ ਚਿਤਾਰਦਾ ਨਹੀ॥
ਪਲ ਪਲ ਮੈਂ ਅਵਗੁਣ ਹਜ਼ਾਰ ਕੀਤੇ,
ਸਤਿਗੁਰ ਬਖਸ਼ਦੇ ਖੋਲ੍ਹ ਭੰਡਾਰ ਦਿਤੇ॥
ਧਰਮਰਾਜ ਗੁਨਾਹ ਨਾ ਗਿਣ ਸਕਦਾ,
ਪਾ ਤਕੜੀ ਤੋਲ ਨਾ ਮਿਟ ਸਕਦਾ॥
ਸਤਿਗੁਰ ਮਿਲੇ ਤਾਂ ਲੇਖ ਮਿਟਾ ਦਿੰਦਾ,
ਗੀਤਾ ਗੂੰਗੇ ਦੇ ਕੋਲੋ ਪੜ੍ਹਾ ਦਿੰਦਾ॥



# ਕਾਣੀ ਵੰਡ

ਉਸ ਨੇ ਕਾਣੀ ਵੰਡ ਨਹੀਂ ਕੀਤੀ,
ਸਭ ਨੂੰ ਇਕੋ ਜਿੰਨੀ ਦਿਤੀ।
ਤਨ ਹੰਡਾਣ ਲਈ ਹਵਾ ਖਾਣ ਲਈ,
ਗਰਮੀ ਠੰਢੀ ਸਭ ਨੂੰ ਦਿਤੀ।
ਅੰਨ ਪਾਣੀ ਢਿਡ ਭਰਨ ਲਈ,
ਸਭ ਲਈ ਧਰਤੀ ਮਾਂ ਹੈ ਕੀਤੀ।
ਪਸ਼ੂ ਪੰਛੀ ਜੀਵ ਜੰਤ ਸਾਜੇ,
ਬੰਦੇ ਨੂੰ ਜਿੰਦ ਜਾਨ ਹੈ ਦਿਤੀ।
ਜੰਮਣ, ਮਰਨਾ ਇਕੋ ਜਿਕਾ,
ਦਸ ਤੂੰ ਬੰਦਿਆ ਕੀ ਹੈ ਸਿੱਖਿਆ ।
ਜਾਣਾ ਇਕ ਦਿਨ ਸਭ ਨੇ ਦਸਿਆ,
ਤੇਰੇ ਲਈ ਨਾ ਵਖਰਾ ਰਖਿਆ।
ਜੋ ਤੂੰ ਕਰਨੀ ਉਹੀ ਭਰਨੀ,
ਸਭ ਨੇ ਇਹੋ ਸੁਆਦ ਹੈ ਚੱਖਿਆ।
ਉਸ ਨੇ ਕਾਣੀ ਵੰਡ ਨਹੀ ਕੀਤੀ,
ਸਭ ਨੂੰ ਇਕੋ ਜਿਕੀ ਦਿਤੀ॥



# ਸੰਸਾਰ ਸਾਗਰ ਹੈ

ਐ ਸੰਸਾਰ ਸਾਗਰ ਦੇ ਵਹਿੰਦੇ ਪਾਣੀ,
ਮੈਂ ਤੇਰੇ ਵਿਚ ਤਰਨਾ ਹੈ।
ਵੇਖੀਂ ਕਿਧਰੇ ਅੰਗ ਨਾ ਛੋਹੀਂ,
ਸਿਦਕ ਮਾਹੀ ਕੋਲ ਖੜ੍ਹਨਾ ਹੈ।
ਉਹ ਮਾਹੀ ਹੈ ਸਭ ਤੋ ਡਾਢਾ,
ਇਕ ਦਿਨ ਸਦ ਬੁਲਾਣਾ ਹੈ।
ਚੁੱਕ ਕੇ ਮੇਰਾ ਤਾਣਾ ਬਾਣਾ,
ਲੈ ਅਪਣੇ ਘਰ ਜਾਣਾ ਹੈ।
ਉਸ ਦਾ ਦਰਸਨ ਹੈ ਅਮੋਲਕ,
ਜਦ ਮੈਂ ਜਾ ਕੇ ਪਾਣਾ ਹੈ।
ਭੁਲ ਕੇ ਸਾਰੇ ਝਗੜੇ ਝਮੇਲੇ,
ਜਾ ਆਸਣ ਉਥੇ ਲਾਣਾ ਹੈ।
ਘਲ ਮੈਨੂੰ ਉਹ ਇਸ ਦੁਨੀਆ ਤੇ,
ਦੂਰੋਂ ਵਿੰਹਦਾ ਰਹਿੰਦਾ ਹੈ।
ਦੇ ਕੇ ਮੈਨੂੰ ਸਭ ਰੰਗ ਰਲ਼ੀਆ,
ਰਖਿਆ ਦਾ ਹਥ ਦੇਂਦਾ ਹੈ॥



## ਦੋਹੜਾ

ਸਤਿਜੁਗ ਤ੍ਰੇਤਾ ਦੁਆਪਰ ਕਲਜੁਗ ਵਿਚ ਉਹ ਅਇਆ।
ਰਬੀ ਇਕੋ ਜੋਤ ਹੈ ਜਿਸ ਦਾ ਦਰਸਨ ਸਭ ਨੇ ਪਾਇਆ।

## ਡੰਡੌਤ

ਨਮੋ ਤੇਰੇ ਚਰਨੰਨ, ਆਇ ਆਜ ਪਰਸਨ,
ਨਮੋ ਵਿਸ਼ਨੂੰ ਦੇਵਾ ਹਰ ਜੁਗ, ਤੇਰੀ ਸੇਵਾ।
ਨਮੋ ਬ੍ਰਮ, ਸ਼ਿਵ ਸ਼ਕਤੀ, ਕਰੇ ਜਗਤ ਭਗਤੀ,
ਨਮੋ ਰਾਮ ਰੂਪੰ, ਧਾਰੇ ਬਹੁ ਸਰੂਪਨ।
ਨਮੋ ਕਿਸ਼ਨ ਮੁਰਾਰੀ, ਹਰ ਜੁਗ ਦੁਨੀਆ ਤਾਰੀ,
ਨਮੋ ਕਲੂ ਨਾਨਕ, ਦੀਆ ਨਾਮ ਦਾਨੰਨ।
ਨਮੋ ਗੁਰੂ ਅੰਗਦ, ਸਭੇ ਰੋਗ ਖੰਡੰ,
ਨਮੋ ਅਮਰ ਦਾਸ, ਸਦਾ ਸਭ ਪਾਸ।
ਨਮੋ ਰਾਮ ਦਾਸ, ਪੂਰੀ ਕਰੇ ਆਸ,
ਨਮੋ ਗੁਰੂ ਅਰਜਨ, ਸਭੇ ਦੁਖ ਹਰਦਨ।
ਨਮੋ ਹਰਿਰਾਇ, ਸਦਾ ਹੋ ਸਹਾਏ,
ਨਮੋ ਹਰਕ੍ਰਿਸ਼ਨੰ, ਅਮੋਲਿਕ ਦਰਸ਼ਨੰ।
ਨਮੋ ਤੇਗਬਹਾਦਰ, ਧਰਮ ਲਈ ਸ਼ਹਾਦਤ।
ਨਮੋ ਗੁਰਗੋਬਿੰਦੇ, ਸਿਖੀ ਦੌ ਹੋ ਇੰਦੇ।
ਨਮੋ ਗੁਰ ਬਾਲਕ, ਸਿਖੀ ਦੇ ਪਾਲਕ।
ਨਮੋ ਰਾਮ ਦਾਤੇ, ਕਟੇ ਫੰਦ ਜਾਤੇ।
ਨਮੋ ਹਰੀ ਹਰੀ, ਦਿਤੀ ਸਿਖੀ ਸਭਾਰੀ।
ਨਮੋ ਵਡ ਪ੍ਰਤਾਪੀ, ਸਭ ਦੇ ਮਿਲਾਪੀ।
ਨਮੋ ਗੁਰ ਜਗਜੀਤੰ, ਸਭਨ ਦੇ ਹੋ ਮੀਤੰ ।
ਨਮੋ ਉਦੈ ਦਾਤਾ, ਪੰਥ ਦੇ ਵਿਧਾਤਾ ।
ਨਮੋ ਗੁਰਬਾਣੀ, ਜੋ ਸਤਿਗੁਰ ਬਖਾਣੀ।
ਨਮੋ ਨਮੋ ਕਰਦੀ ਭਜਨ ਕੌਰ ਚੇਰੀ।
ਨਮੋ ਨਮੋ ਨਮੋ ਨਮੋ ਨਮੋ ਨਮੋ ਮੇਰੀ॥



# ਭਾਰਤ ਮਾਂ ਦੀ ਪੁਕਾਰ

ਵੇਖ ਜ਼ਾਲਮਾਂ ਨੇ ਜੁਲਮਾਂ ਨਾਲ ਸੀਨਾ ਮੇਰਾ ਸਲਿਆ।
ਅਜੇ ਤਾਈ ਤੂੰ ਕੋਈ, ਰਬੀ ਨੂਰ ਨਹੀਂ ਘਲਿਆ।
ਤਕ ਹੁਣ ਧਰਮ ਨੂੰ, ਆ ਕਲਜੁਗ ਨੇ ਦਬਲਿਆ।
ਹੋਰ ਹੁਣ ਕਹਿਰ, ਮੈਥੋਂ ਜਾਂਦਾ ਨਹੀਂ ਝਲਿਆ।
ਕਾਮ ਤੇ ਕਰੋਧ, ਆ ਗਲੀਆਂ ਚੋਂ ਨਚਿਆ।
ਦਿਤਾ ਨਹੀ ਰਹਿਣ, ਉਸ ਤਨ ਮੇਰਾ ਢਕਿਆ।
ਵੇਖ ਪਾਪ ਦੇ ਪਸਾਰਿਆਂ ਨੇ, ਮੈਨੂੰ ਹੈ ਡਸਿਆ।
ਧਰਮ ਨੂੰ ਲੁਕਾ, ਉਸ ਇਕ ਪਾਸੇ ਹੈ ਰਖਿਆ।
ਤ੍ਰੇਤੇ ਚੋ' ਰਾਮ, ਤੇ ਦੁਆਪਰ ਸ਼ਾਮ, ਤੂੰ ਘਲਿਆ।
ਹੁਣ ਤੂੰ ਕਿਉਂ, ਅਜੇ ਰਬੀ ਨੂਰ ਨਹੀਂ ਘਲਿਆ।
ਸੁਣ ਕੇ ਪੁਕਾਰ, ਤੇਰਾ ਤਖ਼ਤ ਸੀ ਹਲਿਆ।
ਬਣ ਗੁਰੂ ਨਾਨਕ ਫਿਰ ਕਲੂ ਵਿਚ ਚਲਿਆ।



# ਗੁਰੂ ਨਾਨਕ ਪ੍ਰਗਟਿਆ

ਵਿਚ ਤਲਵੰਡੀ, ਅਜ ਵਜੀਆਂ ਸ਼ਹਿਨਾਈਆਂ।
ਮਾਤਾ ਤ੍ਰਿਪਤਾ ਦੇ ਘਰ, ਮਿਲੀਆ ਵਧਾਈਆਂ।
ਰਇਬੁਲਾਰ ਕਹੇ, ਜ਼ੋਰ ਨਾਲ ਪੁਕਾਰ ਕੇ,
ਕਾਲੂ ਤੇਰੇ ਘਰ ਆਇਆ ਰਬ ਰੂਪ ਧਾਰ ਕੇ।
ਰਬੀ ਇਹ ਜੋਤ ਆਈ, ਰਖੀ ਤੂੰ ਸੰਭਾਰ ਕੇ,
ਆਇਆ ਨਿਰੰਕਾਰ ਇਹ ਜਾਉ ਜਗ ਤਾਰ ਕੇ॥



# ਗੁਰੂ ਨਾਨਕ

ਨਿਮਾਣਿਆਂ ਦਾ ਮਾਣ ਬਣ, ਨਨਕਾਣੇ ਧਾਮ ਅਇਆ।
ਨਾਨਕ ਰਖਾ ਕੇ ਨਾਮ, ਭੁਲੇਖਾ ਮਾਪਿਆ ਨੂੰ ਪਾਇਆ।
ਪਾਂਧੇ ਕੋਲ ਪੜ੍ਹਨਾ ਜਾ ਕਾਲੂ ਨੇ ਪਠਾਇਆ ।
ਪਾਂਧੇ ਨੂੰ ਪੜ੍ਹਾ ਨਾਨਕ, ਹੈ ਸੀ ਘਰ ਆਇਆ।
ਸੁਣ ਕੇ ਇਹ ਸਿਖਿਆ, ਪੰਡਤ ਘਬਰਾਇਆ।
ਚਰਨਾਂ ਤੇ ਢਹਿ ਆਖੇ ਬਖ਼ਸ਼ ਰਘੁਰਾਇਆ ।
ਮੈਂ ਜਾਣਿਆ ਤੂੰ ਬਾਲ, ਜਾਣੀ ਤੇਰੀ ਨਾ ਸਾਰ।
ਫਿਰ ਲਈ ਜਾਂ ਉਦਾਸੀ, ਦਿਤਾ ਸਭ ਜਗ ਤਾਰ।
ਸਜਨ ਠਗ ਵੀ ਸੁਧਾਰੇ, ਰਾਖਸ਼ ਕਈ ਇਸ ਤਾਰੇ।
ਡੇਰਾ ਜਾ ਮਕੇ ਲਾਇਆ, ਕਾਜ਼ੀ ਸਿਧੇ ਰਾਹੇ ਪਾਇਆ।
ਨਿਮਾਣਿਆਂ ਦਾ ਮਾਣ ਆਇਆ, ਨਨਕਾਣੇ ਦੇ ਧਾਮ ਅਇਆ॥



# ਪੀਰਾਂ ਦੇ ਪੀਰ

ਨਾਨਕੀ ਦੇ ਸੁਹਣੇ ਨਿਕੇ ਜਹੇ ਵੀਰ ਜੀ,
ਸਭ ਦੇ ਹੋ ਸਾਂਝੇ ਪੀਰਾਂ ਦੇ ਪੀਰ ਜੀ।

ਫੁਲਕਾ ਪਕਾ ਜਦ ਨਾਨਕੀ ਬੁਲਾਇਆ ਸੀ,
ਮਕੇ ਤੋਂ ਚਲ ਤੂੰ ਝਟ ਪਟ ਆਇਆ ਸੀ।

ਕਦੀ ਬਗਦਾਦ ਦਾ ਚਕਰ ਤੂੰ ਲਇਆ ਸੀ,
ਮਰਦਾਨੇ ਨੂੰ ਫੜ ਜਿਥੇ ਭੇਡੂ ਬਣਾਇਆ ਸੀ।

ਕੌਡੇ ਜਹੇ ਤਾਰਨ ਤੂੰ ਹੀ ਤਾਂ ਆਇਆ ਸੀ,
ਤਲਣ ਮਰਦਾਨੇ ਲਈ, ਕੜਾਹਾ ਜਿਨ ਤਇਆ ਸੀ।

ਦੇਕੇ ਦੀਦਾਰ ਜੀਵਨ ਪਲਟਾਇਆ ਸੀ,
ਰਾਖਸ਼ ਤੋ ਉਸਨੂੰ ਤੂੰ ਮਾਨੁਖ ਬਣਾਇਆ ਸੀ।

ਮੈਂ ਕੀ ਜਾਣਾ ਤੇਰਾ ਇਹ ਆਦ ਤੇ ਅਖੀਰ ਜੀ,
ਨਾਨਕੀ ਦੇ ਸੁਹਣੇ ਜਹੇ ਨਿਕੇ ਵੀਰ ਜੀ।

ਸਭ ਦੇ ਹੋ ਸਾਂਝੇ ਤੁਸੀ ਪੀਰਾਂ ਦੇ ਪੀਰ ਜੀ।
ਨਿਕੇ ਜਹੇ ਵੀਰ ਜੀ, ਨਿਕੇ ਜਹੇ ਵੀਰ ਜੀ॥



# ਤੇਰੀ ਲੀਲ੍ਹਾ

ਲੀਲ੍ਹਾ ਇਹ ਤੇਰੀ ਨਿਰਾਰੀ ਹੈ ਨਾਨਕ,
ਬਾਣੀ ਇਹ ਤੇਰੀ ਪਿਆਰੀ ਹੈ ਨਾਨਕ।
ਮਾਂ ਤ੍ਰਿਪਤਾ ਦੀ ਅਖ ਦਾ ਤਾਰਾ ਹੈ ਨਾਨਕ,
ਕਲਜੁਗ ਦਾ ਇਕ ਸਹਾਰਾ ਹੈ ਨਾਨਕ।
ਅੰਧੇਰੇ ਚੋਂ ਇਕ ਉਜਾਲਾ ਹੈ ਨਾਨਕ,
ਗਊ ਤੇ ਗ਼ਰੀਬ ਦਾ ਰਖਵਾਲਾ ਹੈ ਨਾਨਕ।
ਦੁਖੀਆਂ ਲਈ ਚੰਨ ਚੜ੍ਹ ਅਇਆ ਹੈ ਨਾਨਕ,
ਨਾਮ ਦਾ ਭੰਡਾਰ ਲੈ ਆਇਆ ਹੈ ਨਾਨਕ।
ਕਲਜੁਗ ਨੂੰ ਤਾਰਨ ਆਇਆ ਹੈ ਨਾਨਕ,
ਜਗ ਨੂੰ ਸੁਧਾਰਨ ਆਇਆ ਹੈ ਨਾਨਕ।
ਰਾਏਬੁਲਾਰ ਕਹੇ, ਸੁਣ ਕਾਲੂ ਇਹ ਨਾਨਕ,
ਖੁਦ ਖੁਦਾ ਤੇਰੇ ਘਰ, ਆਇਆ ਹੈ ਨਾਨਕ।
ਸਭ ਕੁਝ ਤੈਥੋਂ ਵਾਰਾਂ ਮੈਂ ਨਾਨਕ,
ਅਲਾ ਦਾ ਨੂਰ ਪੁਕਾਰਾਂ ਮੈਂ ਨਾਨਕ।
ਵਡੇਭਾਗ ਜਿਸ ਪਇਆ ਹੈ ਨਾਨਕ,
ਭੈਣਾਂ ਦੇ ਖੇੜੇ ਜਾ ਅਇਆ ਤੂੰ ਨਾਨਕ।
ਉਥੇ ਰਬੀ ਰੰਗ ਦਿਖਾਇਆ ਤੂੰ ਨਾਨਕ,
ਮੋਦੀਖਾਨੇ ਦਾ ਢੰਗ ਬਣਾਇਆਂ ਤੂੰ ਨਾਨਕ।
ਤੇਰਾ ਤੇਰਾ ਕਹਿ ਜਗ ਰਜਾਇਆ ਤੂੰ ਨਾਨਕ,
ਮਰਦਾਨੇ ਨੂੰ ਭੁਖ ਨੇ ਸਤਾਇਆ ਸੀ ਨਾਨਕ।
ਰਿਠੇ ਨੂੰ ਮਿਠਾ, ਤੂੰ ਬਣਾਇਆ ਸੀ ਨਾਨਕ,
ਜਗ ਨੂੰ ਤਾਰਨ ਆਇਆ ਸੀ ਨਾਨਕ।
ਜਿਥੇ ਵੀ ਤੈਨੂੰ ਧਿਆਇਆ ਹੈ ਨਾਨਕ,
ਭਾਈ ਲਾਲੋ ਦੀ ਰੋਟੀ ਸਲਾਹੀ ਤੂੰ ਨਾਨਕ।
ਮਲਕ ਭਾਗੋ ਨੂੰ ਲੀਲ੍ਹਾ ਦਿਖਾਈ ਤੂੰ ਨਾਨਕ,
ਜਾ ਬਾਬਰ ਦੀ ਚਕੀ ਚਲਾਈ ਸੀ ਨਾਨਕ।
ਹੈਰਾਨ ਹੋਈ ਲੁਕਾਈ, ਸੀ ਨਾਨਕ,
ਪਥਰ ਵੀ ਗਾਉਦੇ ਸੀ ਧੰਨ ਗੁਰ ਨਾਨਕ।

ਦੁਖੀਆਂ ਦੇ ਦੁਖੜੇ ਮਿਟਉਦੇ ਸੀ ਨਾਨਕ,
ਗੁਰੂ ਗਦੀ ਦੀ ਰੀਤ ਚਲਾਈ ਤੂੰ ਨਾਨਕ,
ਖੁਸ਼ੀਆਂ ਦੀ ਵਜੀ ਸ਼ਹਿਨਾਈ ਸੀ ਨਾਨਕ।
ਸਭ ਨੂੰ ਮਿਲਦੀ ਵਧਾਈ ਸੀ ਨਾਨਕ,
ਜਗ ਨੂੰ ਤਾਰਨ ਆਇਆ ਹੈ ਨਾਨਕ ॥



## ਗੁਰੂ ਨਾਨਕ ਮੱਕੇ

ਮਕੇ ਵੱਲ ਪੈਰ ਕਿਹੜੇ ਕਾਫ਼ਰ ਨੇ ਰਖਿਆ,
ਨਾਨਕ ਆਖੇ, ਥਕਿਆ ਅੰਨਜਲ ਨਹੀ ਛਕਿਆ।
ਕਿਹੜੇ ਪਾਸੇ ਦੱਸ
ਮੱਕਾ ਨਹੀਂ, ਕਾਜ਼ੀ ਤਾਈ ਪੁਛਿਆ,
ਗੁਸੇ ਨਾਲ ਉਸਨੂੰ
ਕਾਜ਼ੀ, ਚਰਨਾ ਤੋ ਖਿਚਿਆ।

ਕਢੀ ਗਿਆ ਗੇੜੇ ਮੱਕਾ ਫਿਰੀ ਜਾਂਵਦਾ,
ਦੇਖ ਕੇ ਇਹ ਲੀਲ੍ਹਾ, ਉਹ ਪਛਤਾਂਵਦਾ।
ਆਖੇ ਪਹਿਲਾਂ ਸਮਝ ਮੈਨੂੰ ਕਿਉਂ ਨਾ ਆਈ,
ਇਹ ਅਲਾ ਦਾ ਨੂਰ, ਆਖੇ ਦੇਵਾਂ ਦੁਹਾਈ।

ਡਿਗ ਕੇ ਚਰਨਾਂ ਤੇ ਆਖੇ ਲਵਾਂ ਭੁਲ ਬਖ਼ਸ਼ਾ,
ਬਖਸ਼ ਲੈ ਤੂੰ ਮੈਨੂੰ, ਤੂੰ ਹੈ ਆਪ ਖੁਦਾ ।
ਚਰਨਾਂ ਤੇ ਰਖ ਸਿਰ, ਉਹ ਏਹੋ ਸੀ ਕਹਿੰਦਾ,
ਨਾਨਕ ਅਲਾ ਰੂਪ ਹੈ, ਹਾਂ ਤੇਰੇ ਚਰਨਾਂ ਤੇ ਢਹਿੰਦਾ।

ਰਾਹੇ ਸਿਧੇ ਪਾਣ ਲਈ, ਸਦਾ ਜਗ ਤੇ ਆਉਂਦਾ,
ਪਾਇਆ ਤੂੰ ਭੁਲੇਖਾ ਹੈ ਕਿਸੇ ਨੂੰ ਜਣਾਉਂਦਾ।
ਉਸ ਦੀ ਲੀਲ੍ਹਾ ਦਾ ਅੰਤ, ਉਹੀ ਜਾਣੇ।
ਦੇਵੇ ਜਿਹਨੂੰ ਮਤ ਉਹੀ ਪਹਿਚਾਣੇ॥



# ਪ੍ਰੇਮ ਦਾ ਜਾਲ

ਪ੍ਰੇਮ ਵਾਲਾ ਜਾਲ ਭੀਲਣੀ ਸੀ ਪਾ ਲਿਆ,
ਤ੍ਰੇਤੇ ਵਿਚ ਰਖ ਬੇਰ ਰਾਮ ਨੂੰ ਬੁਲਾ ਲਿਆ।
ਦੁਆਪਰ ਵਿਚ ਬਿਦਰ ਨੇ ਪ੍ਰੇਮ ਨਾਲ ਬੰਨ੍ਹਿਆ,
ਸਾਗ ਸੀ ਅਲੂਣਾ ਉਸ ਸ਼ਾਮ ਨੂੰ ਛਕਾ ਲਿਆ।
ਪ੍ਰੇਮ ਵਾਲੀ ਰੋਟੀ ਲਸੀ ਰਖ, ਧੰਨੇ ਸੀ ਸਦਿਆ,
ਨਕਿਆਂ ਦੇ ਮੋੜ੍ਹਨੇ ਨੂੰ ਸ਼ਾਮ, ਹੈ ਸੀ ਰਖਿਆ।
ਕਲਜੁਗ ਤਾਰਨ ਗੁਰੂ ਨਾਨਕ, ਹੈਸੀ ਆ ਗਿਆ,
ਭਾਈ ਲਾਲੋ ਦੀ ਰੋਟੀ ਚੋ ਦੁਧ ਸੀ ਦਿਖਾਲਿਆ।
ਤ੍ਰਿਪਤਾ ਦਾ ਲਾਲ ਇਹ, ਜਗ ਤਾਰਨ ਆ ਗਿਆ,
ਨਾਮ ਦਾਨ ਦੇ, ਜਗ ਸਿਧੇ ਰਾਹੇ ਪਾ ਗਿਆ।
ਤਰ ਗਿਆ ਉਹੀ, ਜਿਸ ਸੀਸ ਨੂੰ ਝੁਕਾ ਲਿਆ,
ਕਲਯੁਗ 'ਚ ਉਸ ਬੇੜਾ ਬੰਨੇ ਲਾ ਲਿਆ ॥



# ਚੋਜ਼ੀ ਪ੍ਰੀਤਮ

ਚੋਜ਼ੀ ਇਸ ਪ੍ਰੀਤਮ ਨੂੰ, ਨਾ ਜਾਣੇ ਕੋਈ ਹੋਰ,
ਸਮੇ ਦੇ ਲਿਹਾਜ ਨਾਲ, ਇਹਦੀ ਵਖਰੀ ਹੀ ਟੋਰ ।
ਘਰ ਆਇ ਕਿਸੇ ਨੂੰ ਵੀ, ਖਾਲੀ ਨਹੀ ਸੀ ਮੋੜਦਾ,
ਜਿਥੇ ਵੀ ਇਹ ਜਾਵੇ, ਨਿਤ ਨਮੇ ਜੋੜ ਜੋੜਦਾ।
ਨਾਨਕੀ ਦਾ ਫੁਲਕਾ, ਮੱਕਿਓ ਆ ਛਕਦਾ,
ਭੈਣਾ ਦੇ ਪਿਆਰ ਨੂੰ ਸੀ, ਦਿਲ ਵਿਚ ਰਖਦਾ ।
ਸਹਾਰਾ ਇਹ ਦੁਖੀਆ ਦਾ, ਦਾਰੂ ਦੇਵੇ ਨਾਮ ਦਾ।
ਦੁਖੜੇ ਮਿਟਾ ਇਹ, ਸੀ ਸੁਖਾਂ ਵਿਚ ਪਾਂਵਦਾ।
ਦੇਸ ਤੇ ਪ੍ਰਦੇਸ ਜਾ, ਗੰਢ ਪਿਆਰ ਦੀ ਗੰਢਦਾ।
ਐਸਾ ਹੈ ਸੀ ਚੋਜੀ ਪ੍ਰੀਤਮ, ਚੋਜ ਨਿਤ ਨਵੇ ਹੰਡਦਾ॥



# ਪਾਤਸ਼ਾਹੀ ਦੂਸਰੀ

## ਸ੍ਰੀ ਗੁਰੂ ਅੰਗਦ ਦੇਵ ਜੀ

ਅਗਿਆਕਾਰੀ ਬਣ ਨਾਨਕ ਦਾ, ਸਾਨੂੰ ਸਬਕ ਸਿਖਾਇਆ ਤੂੰ।
ਗੁਰ ਨਾਨਕ ਦੇ ਤਾਈਂ ਰਿਝਾ ਕੇ, ਇਹ ਉਪਕਾਰ ਕਮਾਇਆ ਤੂੰ।
ਗਦੀ ਲੈ ਗੁਰ ਨਾਨਕ ਦੀ, ਅਜ ਸਤਿਗੁਰ ਤਾਈ ਮਿਲਾਇਆ ਤੂੰ।
ਧੰਨ ਧੰਨ ਉਹ ਜਨਨੀ ਤੇਰੀ ਜਿਸ ਮਾਤਾ ਦਾ ਹੈ ਜਇਆ ਤੂੰ।
ਅੰਗ ਦੇ ਨਾਲ ਲਗ ਨਾਨਕ ਦੇ ਨਾਨਕ ਰੂਪ ਬਣਾਇਆ ਤੂੰ।
ਜਨਮ ਸਾਖੀ ਲਿਖਵਾ ਬਾਲੇ ਤੋਂ ਨਾਨਕ ਨਾਲ ਮਿਲਾਇਆ ਤੂੰ।
ਗੁਰਮੁਖੀ ਅਖਰ ਜੋ ਦਿਤੇ ਨਾਨਕ, ਉਹਨਾਂ ਤਾਈ ਪੜ੍ਹਾਇਆ ਤੂੰ।
ਖੀਵੀ ਜੀ ਲੰਗਰ ਬਣਾਇਆ ਸੰਗਤ ਤਾਈ ਛਕਾਇਆ ਤੂੰ।
ਗੁਰੂ ਨਾਨਕ ਦੇ ਦਰ ਦਾ, ਵਡਾ ਮਾਣ ਵਧਾਇਆ ਤੂੰ।
ਧੰਨ ਧੰਨ ਗੁਰੂ ਅੰਗਦ ਦੇਵ ਜੀ, ਸਿਧਾ ਰਾਹ ਦਿਖਾਇਆ ਤੂੰ॥



# ਸ੍ਰੀ ਗੁਰੂ ਅਮਰ ਦਾਸ ਜੀ
## ਪਾਤਸ਼ਾਹੀ ਤੀਸਰੀ

ਜਿਵੇ ਅੰਗਦ ਤਿਵੇਂ ਗੁਰੂ ਅਮਰ ਦਾਸ ਜੀ, ਗੁਰੂ ਸੇਵਾ ਕਾਰ ਕਮਾਂਦੇ ਨੇ।
ਨਿਤ ਭਰ ਗਾਗਰ ਜਲ ਦੀ ਲੈ ਕੇ, ਸੀਸ ਤੇ ਚੁਕ ਲਿਆਂਦੇ ਨੇ।
ਸਤਿਗੁਰ ਜੀ ਦਾ ਇਸ਼ਨਾਨ ਕਰਾ ਕੇ, ਚਰਨੀ ਸੀਸ ਨਿਵਾਂਦੇ ਨੇ।
ਹਿਰਦੇ ਚ' ਰਖ ਸਤਿਗੁਰ ਨੂੰ, ਸੁਆਸ ਸੁਆਸ ਗੁਰ ਧਿਆਦੇ ਨੇ।

ਐਸੇ ਗੁਰ ਤੋਂ ਮੈਂ ਬਲ ਬਲ ਜਾਵਾਂ, ਜੋ ਇਹ ਪ੍ਰੇਮ ਦਿਖਾਂਦੇ ਨੇ।
ਪਾਪੀ ਕਪਟੀ ਵੀ ਉਸ ਤਾਰੇ, ਜੋ ਵੀ ਦਰ ਤੇ ਆਂਦੇ ਨੇ।
ਧੰਨ ਧੰਨ ਗੁਰੂ ਅਮਰ ਦਾਸ ਜੀ, ਉਮਰ ਵਡੇਰੀ ਸੇਵ ਕਮਾਂਦੇ ਨੇ।
ਅਮਰੂ ਨਿਥਾਵਾ ਕਹਿ ਦਿਤਾ ਜੇ, ਉਹ ਮੂੰਹੋ ਕੁਝ ਨ ਫਰਮਾਂਦੇ ਨੇ।

ਸੀਸ ਨਿਵਾ ਕੇ ਸਤਿਗੁਰ ਅਗੇ ਖ਼ੁਸ਼ੀਆਂ ਗੁਰ ਤੋ ਪਾਂਦੇ ਨੇ।
ਨਿਮਾਣਿਆ ਦੇ ਮਾਣ ਗੁਰੂ, ਨਿਥਾਮੇ ਥਾਨ ਅਖਵਾਂਦੇ ਨੇ।
ਨਿਆਸਰਿਆਂ ਦੇ ਬਣ ਆਸਰੇ, ਨਿਪਤਿਆ ਦੀ ਪਤ ਬਚਾਂਦੇ ਨੇ।
ਸ਼ਾਂਤੀ ਦੇ ਪੁੰਜ ਨੇ ਸਤਿਗੁਰ, ਪਿਆਰ ਸਾਗਰ ਬਣ ਜਾਂਦੇ ਨੇ।
ਧੰਨ ਧੰਨ ਗੁਰੂ ਅਮਰ ਦਾਸ ਜੀ, ਜੋ ਐਸੀ ਸੇਵ ਕਮਾਂਦੇ ਨੇ॥



# ਬੀਬੀ ਭਾਨੀ ਜੀ

ਗੁਰੂ ਅਮਰਦਾਸ ਇਸ਼ਨਾਨ ਸੀ ਕਰਦੇ, ਪਾਵਾ ਚੌਂਕੀ ਦਾ ਸੀ ਟੁਟਿਆ,
ਬੀਬੀ ਭਾਨੀ ਪੈਰ ਰਖਿਆ ਥਲੇ, ਕਿਲ ਵਿਚ ਹੈ ਸੀ ਖੁਬਿਆ।
ਗੁਰ ਅਮਰਦਾਸ ਜੀ ਪੁਛਿਆ, ਖ਼ੂਨ ਵੇਖ ਕੇ ਵਗਦਾ,
ਦਸ ਇਹ ਡੁਲ੍ਹਿਆ ਕਿਵੇ ਭਾਨੀ, ਇਹ ਤਾਂ ਤਾਜ਼ਾ ਲਗਦਾ।
ਟੁਟਿਆ ਪਾਵਾ ਸੀ ਚੌਂਕੀ ਦਾ, ਬੀਬੀ ਭਾਨੀ ਦਸਿਆ,
ਓਸ ਲਈ ਸਤਿਗੁਰ ਪੈਰ ਮੈਂ, ਹੈ ਸੀ ਥਲੇ ਰਖਿਆ।
ਦਸ ਕੀ ਏ ਮੰਗ ਤੇਰੀ, ਸਤਿਗੁਰਾਂ ਕਿਹਾ ਬੀਬੀ ਜੀ ਆਓ,
ਤੁਠੇ ਹੋ ਜੇ ਸਤਿਗੁਰ ਜੀ, ਸੇਵਾ ਇਸ ਘਰ ਦੀ ਪਲੇ ਪਾਓ।
ਕਰਨ ਸੇਵਾ ਦਿਨ ਰਾਤ ਤੁਹਾਡੀ, ਐਸੀ ਬਰਕਤ ਪਾਵੋ,
ਗੁਰੂ ਘਰ ਦੀ ਸੇਵਾ ਸਦਾ ਲਈ, ਇਹ ਝੋਲੀ ਮੇਰੀ ਪਾਵੋ।
ਸਤਿਗੁਰ ਜੀ ਜਾਣੀਜਾਣ, ਲਗੇ ਬੀਬੀ ਨੂੰ ਸਮਝਾਣ,
ਮੰਗ ਲੈਣਾ ਸੀ ਹੋਰ ਕੁਝ, ਕਿਉਂ ਕੀਤਾ ਇਹ ਧਿਆਨ।
ਔਖੀ ਬੜੀ ਹੈ ਇਹ ਥਾਂ, ਅਗੋਂ ਨੇ ਕੁਰਬਾਨੀਆਂ,
ਮੰਗੀ ਮੰਗ ਕਾਹਨੂੰ, ਇਹ ਨਾਮ ਸ਼ਾਹੀਦੀ ਨਸ਼ਾਨੀਆਂ।
ਅਗੋਂ ਏਸ ਘਰ ਸ਼ਹੀਦੀਆਂ, ਨੇ ਹੈ ਲਗਦੇ ਰਹਿਣਾ,
ਤੇਰਾ ਭਾਣਾ ਮੂੰਹੋ ਮਿਠਾ, ਸਦਾ ਪਏਗਾ ਕਹਿਣਾ।
ਬਹਿਕੇ ਤਤੀ ਲੋਹ ਤੇ, ਜਾਂ ਦਿਲੀ ਸੀਸ ਨੂੰ ਦੇਣਾ,
ਤੇਰੇ ਲਈ ਨਹੀ ਸੌਖਾ, ਇਹ ਸਭ ਕੁਝ ਸਹਿਣਾ।
ਔਕੜਾਂ ਹੀ ਔਕੜਾਂ ਨੇ ਏਥੇ ਨਜ਼ਰ ਆਉਣਾ,
ਜ਼ਾਲਮਾਂ ਦੇ ਜ਼ੁਲਮਾ ਨੂੰ ਹੈ ਧਰਮ ਲਈ ਸਹਿਣਾ।
ਸੁਣ ਕੇ ਬਚਨ ਪਿਤਾ ਦੇ, ਬੀਬੀ ਦਾ ਇਹ ਕਹਿਣਾ,
ਜੋ ਸ਼ਬਦ ਮੂੰਹੋ ਨਿਕਲਿਆ, ਹੁਣ ਉਹੀ ਸਤਿਗੁਰ ਰਹਿਣਾ।
ਸ਼ਕਤੀ ਮਿਲਣੀ ਏਸ ਘਰੋਂ ਜੋ ਉਹ ਦਾ ਭਾਣਾ,
ਜਿਵੇ ਹੁਕਮ ਅਕਾਲ ਦਾ, ਤਿਵੇ ਹੀ ਸਹਿਣਾ।
ਹੁਕਮ ਅੰਦਰ ਸਭ ਕੋ, ਇਹ ਸਤਿਗੁਰ ਦੀ ਬਾਣੀ,
ਮੰਗੀ ਮੰਗ ਤੂੰ ਕਾਹਨੂੰ, ਸੁਣ ਤੂੰ ਬੀਬੀ ਭਾਨੀ॥



# ਸ਼ਹੀਦੀ

ਇਹ ਰੰਗ ਰੂਪ ਦੀ ਸੁਹਣੀ, ਇਹਦਾ ਨਾਮ ਸ਼ਹੀਦੀ,
ਜ਼ਾਲਿਮ ਚਾਹੁੰਦੇ ਮਾਰਨਾ, ਪਰ ਜ਼ਿਉਂਦੀ ਰਹਿੰਦੀ।
ਦੁੱਖਾਂ ਦੇ ਭਰੇ ਪਿਆਲੇ, ਇਹ ਪੀਦੀ ਰਹਿੰਦੀ,
ਨਾ ਰਜੇ ਕਦੇ ਵੀ ਏਸ ਤੋਂ, ਹੋਰ ਹੋਰ ਹੀ ਕਹਿੰਦੀ।
ਇਹ ਗਾਨਾ ਬੰਨ੍ਹਕੇ ਮੌਤ ਦਾ, ਦਰ ਬੈਠੀ ਰਹਿੰਦੀ,
ਜ਼ੁਲਮਾਂ ਨਾਲ ਇਹ ਟਕਰਾਂ ਹੈ ਲੈਦੀ ਰਹਿੰਦੀ।
ਸੂਰਵੀਰ ਜੋ ਸੂਰਮਾ, ਇਹ ਉਸ ਦੀ ਬਾਂਦੀ,
ਢੋਲੇ ਬਹਿਕੇ ਉਸ ਨਾਲ, ਏਹ ਗਾਉਂਦੀ ਰਹਿੰਦੀ।
ਡਰਦੀ ਨਹੀ ਇਹ ਕਿਸੇ ਤੋ, ਹੈ ਆਪ ਡਰਾਉਦੀ,
ਜ਼ਾਲਮ ਦੇ ਜ਼ੁਲਮ ਤੋਂ, ਨਾ ਏਹ ਘਬਰਾਉ ਦੀ।
ਬਹਿਕੇ ਅਗੇ ਉਹਨਾਂ ਦੇ, ਇਹ ਹਸਦੀ ਰਹਿੰਦੀ,
ਜ਼ਾਲਮਾਂ ਦੇ ਸਿਰ ਸ਼ਰਮ ਨਾਲ ਝੁਕਾਉਦੀ ਰਹਿੰਦੀ॥



# ਸ੍ਰੀ ਸਤਿਗੁਰੂ ਰਾਮ ਦਾਸ ਜੀ

ਮੈਂ ਮੂਰਖ ਕੀ ਜਾਣਾ ਸਾਰ, ਗੁਰ ਰਾਮਦਾਸ ਪਿਆਰੇ।
ਜੋ ਦਰ ਤੇਰੇ ਆ ਮੰਗਦੇ, ਤੇਰੇ ਖੁਲ੍ਹੇ ਭੰਡਾਰੇ।
ਨਿਸਚਾ ਕਰ ਵਿਚ ਸਰੋਵਰ, ਪਿੰਗਲੇ ਪੈਰ ਸੀ ਪਾਏ।
ਉਸ ਦੇ ਦੁਖ ਦੂਰ ਹੋਏ, ਤਨ ਸੁੰਦਰ ਸੀ ਬਣਾਏ।
ਕਾਲੇ ਕਾਂਗ ਉਜਲ ਹੋਏ, ਸਭ ਰੋਗ ਮਿਟਾਏ।
ਵਡੇ ਭਾਗਾਂ ਵਾਲਿਆਂ, ਚਰਨੀਂ ਚਿਤ ਲਾਏ।
ਸਿਫ਼ਤਾਂ ਏਸੇ ਸਰ ਦੀਆਂ, ਨਿਸਚਾ ਕਰ ਨਹਾਏ।
ਕਰ ਇਸ਼ਨਾਨ ਮਨ ਸ਼ਾਂਤ ਹੋਏ, ਹੋਰ ਕਿਤੇ ਨਾ ਜਾਏ।
ਰਾਮਦਾਸ ਸਰੋਵਰ ਨਾਤਿਆ, ਪਾਪ ਲਾਥੇ ਜਾਏ।
ਤੇਰੇ ਦਰ ਜੋ ਆਏ, ਖ਼ਾਲੀ ਕਦੀ ਨਾ ਜਾਏ।
ਸੁੱਕੇ ਹੁੰਦੇ ਰੁੱਖ ਹਰੇ, ਗੁਰਬਾਣੀ ਜੋ ਗਾਏ।
ਸੁਖ ਵਸਦੀ ਰਾਮਦਾਸ ਗੁਰ, ਤੇਰੀ ਨਗਰੀ ਸੁਹਾਏ॥



# ਸ੍ਰੀ ਗੁਰੂ ਅਰਜਨ ਦੇਵ ਜੀ

ਮਾਤਾ ਭਾਨੀ ਦੇ ਦੁਲਾਰ ਨੇ ਗੁਰੂ ਅਰਜਨ।
ਸ਼ਹੀਦੀ ਸਿਰਜਨਹਾਰ ਨੇ ਗੁਰ ਅਰਜਨ।

ਧਰਮ ਦੀ ਗੁਲਜ਼ਾਰ ਨੇ ਗੁਰੂ ਅਰਜਨ।
ਸ਼ਾਂਤੀ ਦੇ ਭੰਡਾਰ ਨੇ ਗੁਰੂ ਅਰਜਨ।

ਕਾਵਿ ਦੇ ਸੰਸਾਰ ਨੇ ਗੁਰੂ ਅਰਜਨ।
ਸੰਗੀਤ ਦੇ ਸ਼ਿੰਗਾਰ ਨੇ ਗੁਰੂ ਅਰਜਨ।

ਭਗਵਾਨ ਦੇ ਅਵਤਾਰ ਨੇ ਗੁਰੂ ਅਰਜਨ।
ਮੀਆਂ ਮੀਰ ਦੇ ਯਾਰ ਨੇ ਗੁਰੂ ਅਰਜਨ।

ਸ਼ਾਂਤੀ ਦੀ ਤਲਵਾਰ ਨੇ ਗੁਰੂ ਅਰਜਨ।
ਰੋਗ ਸੋਗ ਮੇਟਣਹਾਰ ਨੇ ਗੁਰੂ ਅਰਜਨ।

ਬਚਨ ਪਾਲਣ ਹਾਰ ਨੇ ਗੁਰੂ ਅਰਜਨ।
ਸਭ ਦੇ ਸਤਿਕਾਰ ਨੇ ਗੁਰੂ ਅਰਜਨ।

ਸਿੱਖੀ ਸਿਦਕ ਦਾ ਸ਼ਿੰਗਾਰ ਨੇ ਗੁਰੂ ਅਰਜਨ।
ਸਿੱਖਾਂ ਨੂੰ ਤਾਰਨਹਾਰ ਨੇ ਗੁਰੂ ਅਰਜਨ॥



# ਗੁਰੂ ਅਰਜਨਦੇਵ ਜੀ

## ਸ਼ਹਾਦਤ

ਛਾਂ ਢਲ ਜਾਊ ਏਹਨਾਂ ਮੁਨਾਰਿਆ ਦੀ,
ਅਗ ਮੁਕ ਜਾਊ ਜ਼ੁਲਮੀ ਅੰਗਿਆਰਿਆਂ ਦੀ।
ਸਦਾ ਹਾਰਨਗੇ ਜ਼ੁਲਮ ਕਮੌਣ ਵਾਲੇ,
ਯਾਦ ਰਹੂ ਸ਼ਹੀਦਾਂ ਪਿਆਰਿਆਂ ਦੀ।

ਜ਼ਾਲਿਮ ਜ਼ੁਲਮ ਦੀ ਖੋਲ੍ਹਣ ਕਿਤਾਬ ਲਗੇ ,
ਗੁਰੂ ਅਰਜਨ ਨੂੰ ਉਹਨਾਂ ਬੁਲਾ ਲਿਆ ਸੀ।
ਤੱਤੀ ਲੋਹ ਤੇ ਚੌਕੜਾ ਮਾਰ ਸਤਿਗੁਰ,
ਰੇਤ ਤੱਤਾ ਵੀ ਸੀਸ ਪੁਆ ਲਿਆ ਸੀ।

ਗੁਰੂ ਅਰਜਨ ਕੀ ਖੇਡ ਵਰਤਾਣ ਲਗੇ,
ਵੇਖਣ ਵਾਲਿਆ ਸਿਰ ਝੁਕਾ ਲਿਆ ਸੀ।
ਮੀਆ ਮੀਰ ਆ ਕੇ ਅਰਜ਼ ਕਰਨ ਲਗਾ,
ਇਹ ਕੀ ਭਾਣਾ ਅੱਜ ਤੁਸੀ ਵਰਤਾ ਲਿਆ ਈ।
ਦਿਓ ਹੁਕਮ ਤੁਸੀ ਮੈਨੂੰ ਸਮਰਥ ਸਤਿਗੁਰ ,
ਦਿੱਲੀ ਲਹੌਰ ਦੀ ਇਟ ਖੜਕਾਣ ਦੇ ਲਈ।

ਬਣੇ ਸ਼ਾਤੀ ਦੇ ਹੋ ਤੁਸੀ ਭੰਡਾਰ ਸਤਿਗੁਰ,
ਕਿਉਂ ਜ਼ੁਲਮ ਇਹ ਡਾਢੇ ਸਹਿਣ ਲਗੇ।
ਨਾਲ ਸ਼ਾਂਤੀ ਦੇ ਸਤਿਗੁਰਾ ਬਚਨ ਕੀਤਾ,
ਮਾਤਾ ਲਿਆ ਵਰ, ਉਹ ਨਿਭਾ ਦਿਖਾਣ ਲਗੇ।
ਹੁਕਮ ਹੋਇਆ ਹੈ ਅੱਜ ਅਕਾਲ ਦਾ ਇਹ,
ਅਜ ਉਸੇ ਤੇ ਫੁਲ ਹਾਂ ਬਰਸਾਣ ਲਗੇ॥



# ਚੰਦੂ ਦੀ ਨੂੰਹ

ਫੁੱਲ ਕਲੀਆਂ ਗਈਆਂ ਮੁਰਝਾ ਵੇਖੋ,
ਜਦ ਜ਼ਾਲਮ ਨੇ ਜ਼ੁਲਮ ਦੀ ਤਪਸ਼ ਪਾਈ।
ਲੁਕ ਲੁਕ ਕੇ ਰੋਂਦਾ ਸੀ ਜਗ ਸਾਰਾ,
ਨੂੰਹ ਚੰਦੂ ਦੀ ਧਾਹੀਂ ਮਾਰ ਆਈ।
ਆਖੇ ਆਖਰੀ ਸੁਣੀ ਪੁਕਾਰ ਦਾਤਾ,
ਨਾਲ ਆਪਣੇ ਮੈਨੂੰ ਵੀ ਲੈ ਜਾਈਂ।
ਮੀਆ ਮੀਰ ਆਖੇ ਹੁਕਮ ਕਰੋ ਮੈਨੂੰ,
ਮੇਰੇ ਲਈ ਵੀ ਕੁਝ ਤਾਂ ਕਹਿ ਜਾਈਂ।
ਜਾਂਦੀ ਝਲੀ ਨਾ ਮੈਥੋਂ ਝਾਲ ਤੇਰੀ,
ਤੜਪ ਤੜਪ ਕੇ ਰਹੀ ਜਿੰਦ ਮੇਰੀ।
ਮੁਸਕਰਾ ਕੇ ਗੁਰਾਂ ਬਚਨ ਕੀਤਾ,
ਤੂੰ ਸੁਣ ਮੈਂ ਸੁਣੀਂ ਹੈ ਗੱਲ ਤੇਰੀ।
ਸ਼ਕਤੀ ਭਗਤੀ ਦੇਣ ਅਕਾਲ ਦੀ ਹੈ,
ਯਾਦ ਰਹੇਗੀ ਸਦਾ ਪ੍ਰੀਤ ਤੇਰੀ॥ !



# ਸ੍ਰੀ ਗੁਰੂ ਹਰਗੋਬਿੰਦ ਜੀ

ਗੁਰੂ ਹਰਗੋਬਿੰਦ ਨੇ ਸੋਚਿਆ, ਸ਼ਾਂਤਮਈ ਪਲਟਾ ਦਿਆਂ।
ਇਹਦੇ ਤਾਂ ਪਹਿਰੇ ਨਾਲ ਹੀ, ਮੈਂ ਡੰਕਾ ਹੋਰ ਵਜਾ ਦਿਆਂ।
ਪੰਜ ਦਰਿਆਵਾਂ ਦੇ ਪਾਣੀਆਂ ਵਿਚ, ਅਨੋਖਾ ਬੀ ਪਾ ਦਿਆਂ।
ਜ਼ਾਲਿਮ ਦੇ ਵਜਦੇ ਢੋਲ ਨੂੰ, ਮੈਂ ਮੂਲੋਂ ਚੁਪ ਕਰਾ ਦਿਆਂ।
ਗਰੀਬਾਂ ਦੇ ਹੰਝੂ ਪੂੰਝ ਕੇ, ਜੁਸ਼ੀਲਾ ਚੰਨ ਚੜ੍ਹਾ ਦਿਆਂ।
ਅਣਖ ਦਾ ਗੁੰਦ ਕੇ ਹਾਰ ਮੈਂ, ਸਿਖੀ ਦੇ ਗਲ ਚ ਪਾ ਦਿਆਂ।
ਜਗ ਤੇ ਆਏ ਜੀਵਾਂ ਨੂੰ ਮੈਂ ਜੀਣਾ ਜ਼ਰਾ ਸਿਖਾ ਦਿਆਂ।
ਜੀਵਨ ਦੇ ਇਸ ਗੁਲਜ਼ਾਰ ਨੂੰ ਮੈਂ ਫੁਲਾਂ ਵਾਂਗ ਖਿੜਾਦਿਆਂ।
ਜੁਲਮਾਂ ਦੇ ਬਦਲ ਦੂਰ ਕਰ, ਸਚ ਸੂਰਜ ਨਵਾਂ ਚੜ੍ਹਾ ਦਿਆਂ।
ਪਰੇਮ ਦੀ ਮਾਲਾ ਗੁੰਦ ਕੇ, ਗਰੀਬਾਂ ਦੇ ਗਲ ਵਿਚ ਪਾ ਦਿਆਂ।
ਸਿਖੀ ਦੇ ਏਸ ਬਾਗ ਵਿਚ, ਮੈਂ ਸੋਹਣਾ ਫੁਲ ਖਿਡਾ ਦਿਆਂ।
ਏਸ ਦੀ ਖੁਸ਼ਬੂ ਨੂੰ, ਜ਼ਰੇ ਜ਼ਰੇ ਵਿਚ ਫੈਲਾ ਦਿਆਂ॥



# ਸ੍ਰੀ ਗੁਰੂ ਹਰਿਰਾਏ ਜੀ

ਖਾਲੀ ਕਿਸੇ ਸਵਾਲੀ ਨੂੰ ਮੋੜਦੇ ਨਹੀਂ,
ਆਸ ਕਿਸੇ ਨਿਮਾਣੇ ਦੀ ਤੋੜਦੇ ਨਹੀਂ।

ਦਰ ਆਏ ਦੀ ਲੋੜ ਨੂੰ ਕਰਨ ਪੂਰੀ,
ਮਾਇਆ ਨਾਲ ਇਹ ਨਾਤਾ ਜੋੜਦੇ ਨਹੀਂ।

ਖ਼ੁਸ਼ੀਆ ਦੇ ਕੇ ਸਭ ਨੂੰ ਪ੍ਰਸੰਨ ਹੁੰਦੇ,
ਸੇਵਾ ਕਰਨ ਤੋਂ ਚਿਤ ਇਹ ਮੋੜਦੇ ਨਹੀਂ।

ਵਾਲੀ ਮਾਲੀ ਤੇ ਦਾਨੀ ਏਹ ਹੈਨ ਪੂਰੇ,
ਗੁਰਗੱਦੀ ਦੀ ਰੀਤ ਨੂੰ ਤੋੜਦੇ ਨਹੀਂ।

ਦਾਰੇ ਆ ਕੇ ਜਦ ਸਵਾਲ ਕੀਤਾ,
ਪਿਛੇ ਫ਼ੌਜ ਪਈ, ਮੈਨੂੰ ਛੋੜਦੇ ਨਹੀਂ।

ਨਾਲ ਸ਼ਾਂਤੀ ਸਤਿਗੁਰਾਂ ਇਹ ਬਚਨ ਕੀਤਾ,
ਲੰਗਰ ਛਕ ਹੁਣ ਫ਼ਿਕਰ ਦੀ ਲੋੜ ਕੋਈ ਨਹੀਂ।

ਸਿਖਾਂ ਫ਼ੌਜਾਂ ਨੂੰ ਪਿਛੇ ਹੀ ਮੋੜ ਦਿਤਾ,
ਦਰ ਨਾਨਕ ਦਾ, ਏਥੇ ਥੋੜ ਕੋਈ ਨਹੀ॥



# ਸ੍ਰੀ ਗੁਰੂ ਹਰਿਕ੍ਰਿਸ਼ਨ ਜੀ

ਲੋਕੀਂ ਨਿਕਾ ਬਾਲ ਕਹਿਣ, ਭੁਲੇਖਿਆਂ ਚ ਰਹਿਣ,
ਇਹ ਨਾ ਜਾਣੇ ਸੰਸਾਰ,ਇਹ ਹੈ ਜਗ ਪਾਲਣ ਹਾਰ।
ਪੰਡਤ ਨੇ ਸਵਾਲ ਕੀਤਾ, ਹਰਿਕਿਸ਼ਨ ਸੁਣਾਵੋ ਗੀਤਾਂ।
ਜੇ ਦੁਆਪਰ ਦੇ ਹੋ ਕ੍ਰਿਸ਼ਨ, ਮੇਰਾ ਹੱਲ ਕਰੋ ਪ੍ਰਸ਼ਨ।

ਹੋਈ ਅਰਜ਼ ਮਨਜੂਰ ਆਖਣ, ਕੋਈ ਲੈ ਆਵੋ ਜ਼ਰੂਰ।
ਮੂਰਖ ਝੀਉਰ ਇਕ ਆਂਦਾ, ਜੇਹੜਾ ਬੋਲ ਨਾਹੀ ਸੀ ਪਾਂਦਾ।
ਐਸੀ ਲੀਲਾ ਸੀ ਦਿਖਾਈ, ਸਿਰ ਛੜੀ ਜਾ ਰਖਾਈ।
ਦਸੇ ਅਰਥ ਉਸ ਗੀਤਾ, ਰਿਹਾ ਪੰਡਤ ਦਾ ਮੂੰਹ ਸੀਤਾ।

ਪੰਡਤ ਪਾਇਆ ਫਿਰ ਸ਼ੋਰ, ਉਹੀ ਕਿਸ਼ਨ ਨਹੀ ਹੋਰ।
ਏਹਦਾ ਰੂਪ ਹੈ ਸੀ ਬਾਲ, ਮੈਂ ਨਾ ਜਾਣਾ ਏਹਦੀ ਸਾਰ।
ਸਭ ਚਰਨਾਂ ਤੇ ਢਹੇ, ਨਾਲੇ ਧੰਨ ਧੰਨ ਕਹੇ।
ਬਖਸ਼ ਹਰਿਕ੍ਰਿਸ਼ਨ ਭਗਵਾਨ, ਤੇਰੇ ਜਿਹਾ ਨਾ ਜਹਾਨ।

ਮੇਰੀ ਮੇਟ ਕਬੁਧੀ ਰੇਖ, ਤੇਰੇ ਰੂਪ ਹੀ ਅਨੇਕ।
ਮੈ ਜਾਣਾ ਨਾ ਤੇਰੀ ਸਾਰ, ਜਿਵੇ ਜਾਣੇ ਤਿਵੇ ਤਾਰ।
ਮੇਰੀ ਬੇਨਤੀ ਹੈ ਖ਼ਾਸ, ਰਖ ਚਰਨਾਂ ਦੇ ਪਾਸ।
ਇਹ ਮੇਰੀ ਅਰਦਾਸ ਮੈਂ ਤੇਰਾ ਹੀ ਹਾਂ ਦਾਸ॥



# ਸ੍ਰੀ ਗੁਰੂ ਤੇਗ ਬਹਾਦਰ ਜੀ

ਨੌਵੇਂ ਗੁਰਾਂ ਕੀਤਾ ਉਪਕਾਰ ਹੈ ਸੀ,
ਰਖੀ ਧਰਮ ਦੀ ਕਿਸਤਰ੍ਹਾਂ ਆਨ ਵੇਖੋ।
ਵਿਚ ਦਿੱਲੀ ਕਹਿਰ ਦੇ ਛਾਏ ਬਦਲ,
ਹੋਇਆ ਹਨੇਰ ਸਾਰੇ ਜਹਾਨ ਵੇਖੋ।
ਕੰਬੀ ਧਰਤ ਤੇ ਰੋਇਆ ਅਕਾਸ਼ ਹੈ ਸੀ,
ਲੁਕਿਆ ਸੂਰਜ ਹੋਈ ਸੁੰਨਸਾਨ ਵੇਖੋ।
ਜ਼ਾਲਿਮ ਬਾਲਿਆ ਭਾਂਬੜ ਕਹਿਰ ਦਾ ਸੀ,
ਨ੍ਹੇਰ ਹੋਇਆ ਸਾਰੇ ਜਹਾਨ ਵਾਖੋ।
ਪੌਣ ਵਗੀ ਕਹਿਰ ਦੇ ਨਾਲ ਹੈ ਸੀ,
ਵਗਦੇ ਵਹਿਣ ਵਾਂਗ ਇਨਸਾਨ ਵੇਖੋ।
ਕਰਾਂ ਸਿਫ਼ਤ ਕਿਵੇਂ ਮੈਂ ਉਸਦੀ,
ਹੈ ਸਨ ਸ਼ਾਂਤ ਸਤਿਗੁਰੂ ਮਹਾਨ ਵੇਖੋ।
ਪੱਤਾ ਹਿੱਲੇ ਨਾ ਜੇਹਦੇ ਹੁਕਮ ਬਾਝ,
ਅਜ ਭਾਣੇ ਦੀ ਖੇਡ ਵਰਤਾਣ ਵੇਖੋ।
ਬੀਜ ਧਰਮ ਲਈ ਬੀਜਿਆ ਗੁਰੂ ਜਿਹੜਾ,
ਇਹ ਉਸ ਤੇ ਫੁਲ ਖਿੜਾਨ ਵੇਖੋ।
ਮਾਲੀ ਵਾਲੀ ਬਣਾ ਗੋਬਿੰਦ ਤਾਈ,
ਆਪ ਬਣੇ ਸ਼ਹਾਦਤ ਨਿਸ਼ਾਨ ਵੇਖੋ।
ਧਰਮ ਹੇਤ ਸਾਕਾ ਸਤਿਗੁਰੂ ਕੀਤਾ,
ਓਧਰ ਜ਼ਾਲਿਮ ਜ਼ੁਲਮ ਕਮਾਣ ਵੇਖੋ।
ਆਖ਼ਿਰ ਹਾਰਨਗੇ ਜ਼ੁਲਮ ਨੂੰ ਕਰਨ ਵਾਲੇ,
ਫਤੇ ਧਰਮ ਦੀ ਵਧੂ ਸ਼ਾਨ ਵੇਖੋ
ਧੰਨ ਧੰਨ ਕਹੋ ਨੌਵੇ ਪਾਤਸ਼ਾਹ ਜੀ,
ਖ਼ਾਤਰ ਧਰਮ ਲਈ ਹੋਏ ਕੁਰਬਾਨ ਵੇਖੋ
ਹਥ ਜੋੜ ਹਰਭਜਨ ਅਰਜ਼ ਕਰਦੀ,
ਖੇਡ ਗੁਰੂ ਜੀ ਕਿੰਜ ਕਮਾਣ ਵੇਖੋ॥



# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਮਾਤਾ ਗੁਜਰੀ ਦਾ ਬਣ ਇਹ ਲਾਲ ਆਇਆ,
ਕਰਨ ਧਰਤ ਨੂੰ ਆਪ ਨਿਹਾਲ ਆਇਆ ।
ਡੁਬ ਦੇ ਧਰਮ ਦਾ ਇਹ ਰਖਵਾਲ ਅਇਆ,
ਤਾਰਨ ਵਾਸਤੇ ਆਪ ਅਕਾਲ ਅਇਆ ।
ਉਸ ਧਰਤ ਦੇ ਭਾਗ ਸੀ ਅੱਜ ਖੁੱਲ੍ਹੇ,
ਜਿਥੇ ਆਪ ਸੀ ਦੀਨ ਦਿਆਲ ਅਇਆ।
ਪਟਨੇ ਵਿਚ ਸੀ ਖੇਡਦੇ ਨਾਲ ਬਾਲਾਂ,
ਬਾਲਾਂ ਵਿਚ ਅਨੋਖਾ ਇਹ ਬਾਲ ਆਇਆ।
ਸੁੰਦਰ ਮੁਖ ਤੇ ਚਮਕਦਾ ਨੂਰ ਡਾਢਾ,
ਗਊ ਗ਼ਰੀਬ ਦਾ ਆਪ ਰਖਵਾਲ ਆਇਆ।
ਫ਼ੌਜਾ ਬਣਾ ਕੇ ਬਾਲਕੀਂ ਲੜਣ ਦਸੇ,
ਨਿਰਬਲ ਇਹ ਬਲਵਾਨ ਬਣਾਨ ਆਇਆ।
ਮਟਕੇ ਤੋੜ ਕੇ ਸਿਰਾਂ ਤੋ ਬੀਬੀਆ ਦੇ,
ਘੁੰਗਟ ਜੁਲਮ ਦਾ ਇਹ ਸੀ ਲਹਾਣ ਆਇਆ।
ਮੈਨਾ ਰਾਣੀ ਦੀ ਕਰਨ ਲਈ ਆਸ ਪੂਰੀ,
ਛੋਲੇ ਪੂਰੀਆਂ ਉਸ ਤੋਂ ਖਾਣ ਆਇਆ।
ਕੰਗਣ ਸੁਟ ਕੇ ਜਮਨਾ ਵਿਚ ਇਹ,
ਭਾਂਡਾ ਲਾਲਚ ਦਾ ਇਹ ਰੁੜ੍ਹਾਣ ਆਇਆ।
ਮਾਤਾ ਗੁਜਰੀ ਨੂੰ ਲੀਲਾ ਕਰ ਦਸੇ,
ਬਾਲ ਬਣ ਕੇ ਖੁਦ ਭਗਵਾਨ ਅਇਆ।
ਨੌਵੇਂ ਗੁਰਾਂ ਦਾ ਹੈਸੀ ਲਾਡਲਾ ਇਹ,
ਉਸੇ ਪੰਥ ਦੀ ਸ਼ਾਨ ਵਧਾਣ ਆਇਆ।
ਗੁਜਰੀ ਮਾਤਾ ਦੀ ਗੋਦ ਬਣ ਬਾਲ ਬੈਠਾ,
ਤਾਰਨ ਜਗਤ ਦੇ ਬਣ ਇਨਸਾਨ ਆਇਅ ॥



# ਨਿਰਾਲੇ ਕੌਤਕ

ਬਦਲਦਾ ਰਿਹਾ ਭਾਵੇਂ ਹੈ ਸੀ ਇਹ ਜਾਮੇ,
ਰਖਦਾ ਰਿਹਾ ਪਰ ਇਕੋ ਨਿਸ਼ਾਨੇ।
ਦੁਆਪੁਰ 'ਚ ਮਥੁਰਾ ਦੇ ਭਾਗ ਜਗਾਏ,
ਹੁਣ ਪਟਨਾ ਤੇ ਅਨੰਦਪੁਰ ਡੇਰੇ ਲਗਾਏ।
ਮਖਣ ਦੀ ਲੁਟ ਉਦੋਂ ਸੀ ਪਾਈ,
ਕਲਜੁਗ ਵਿਚ ਤੂੰ ਆ ਸਿਖੀ ਬਣਾਈ।
ਉਦੋਂ ਬਿਦਰ ਤੇ ਅਰਜਨ ਤੂੰ ਅਪਣੇ ਬਣਾਏ,
ਬੰਦਾ ਤੇ ਨਲੂਆ ਹੁਣ ਤੂੰ ਸਲਾਹੇ।
ਉਦੋ ਮੁਕਟ ਤੇ ਹੁਣ ਕਲਗੀ ਸਜਾਈ,
ਬਣਿਆ ਗਰੀਬਾਂ ਸਦਾ ਹੀ, ਸਹਾਈ।
ਸੁੱਟੀਂ ਸੀ ਗੇਂਦ ਉਦੋਂ ਵਿਚ ਜਮਨਾ,
ਸੁਟ ਕੇ ਤੂੰ ਕੰਗਣ ਹੁਣ ਖੇਡ ਦਿਖਾਈ।
ਕਰੇ ਕੀ ਸਿਫ਼ਤ ਦਸ ਬੰਦਾ ਇਹ ਤੇਰੀ,
ਤੇਰਾ ਤਾਂ ਅੰਤ ਨਹੀ ਦਿੰਦਾ ਦਿਖਾਈ।
ਹਰ ਜੁੱਗ ਵਿਚ ਸਦਾ ਤੂੰ ਲੀਲ੍ਹਾ ਦਿਖਾਈ,
ਤੂੰ ਬੇਅੰਤ ਤੂੰ ਬੇਅੰਤ ਤੂੰ ਸਦਾ ਸਹਾਈ ॥



# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਔਰੰਗਜ਼ੇਬ

ਗੁਰੂ ਗੋਬਿੰਦ ਸਿੰਘ ਜੀ 'ਦੁਸ਼ਟ ਦਮਨ' ਦੇ ਨਾਮ ਨਾਲ ਅਕਾਲ ਪੁਰਖ ਦੀ ਭਗਤੀ ਕਰਦੇ ਸਨ ਅਤੇ ਔਰੰਗਜ਼ੇਬ (ਸੁਧਰਸੁਪਸਟ) ਦੇ ਨਾਮ ਨਾਲ ਭਗਤੀ ਕਰ ਕੇ ਅਕਾਲ ਪੁਰਖ ਤੋਂ ਰਾਜ ਦਾ ਵਰ ਲੈ ਲਿਆ ਤੇ ਅਨਪੁਣਿਆ ਗਊ ਦਾ ਦੁਧ ਪੀ ਲਿਆ ਜਿਸ ਨਾਲ ਉਸ ਦੀ ਬੁਧ ਭ੍ਰਿਸਟ ਹੋ ਗਈ ਅਤੇ ਸ਼ੋਰ ਪਾਣ ਲਗਾ॥

## ਔਰੰਗਜ਼ੇਬ ਦਾ ਸ਼ੋਰ ਤੇ ਗੋਬਿੰਦ।

ਲੈ ਜਨਮ ਜਹਾਂ ਤੇ ਜਾਵਾਂਗਾ, ਤੇ ਦੋ ਤੋ ਇਕ ਬਣਾਵਾਂਗਾ।
ਕਲਗੀਧਰ ਜਾਂ ਇਹ ਸੁਣਿਆ ਸੀ, ਤਾ ਮੁਖੋ ਇਹ ਫ਼ੁਰਮਾ ਦਿਤਾ।
ਮੈਂ ਲੀਨ ਸੀ ਆਪਣੀ ਭਗਤੀ ਵਿਚ, ਤੂੰ ਮੈਨੂੰ ਕਿਉ ਉਠਾ ਦਿਤਾ।
ਤੂੰ ਪਾ ਕੇ ਵਰ ਭਗਤੀ ਦਾ,ਕਿਉਂ ਡਾਢਾ ਸ਼ੋਰ ਮਚਾ ਦਿਤਾ।
ਦੰਗ ਹੋ ਕੇ ਤਕਣ ਲਗਾ ਇਹ, ਗੋਬਿੰਦ ਨੂੰ ਦਸਣ ਲਗਾ ਇਹ।
ਤੂੰ ਚਾਲੀ ਸਾਲ ਤਕ ਆਵੇਂਗਾ, ਮੈ ਪਹਿਲਾਂ ਭਾਂਬੜ ਲਾਵਾਂਗਾ ।
ਜੋ ਹਿੰਦੂ ਭਗਤੀ ਕਰਦੇ ਨੇ, ਉਹਨਾਂ ਨੂੰ ਖ਼ੂਬ ਸਤਾਵਾਂਗਾ।
ਉਹਨਾਂ ਨੂੰ ਦੁਖੀਏ ਕਰਕੇ ਤੇ ਮੈਂ ਆਪਣਾ ਰੋਹਬ ਵਧਾਵਾਂਗਾ।
ਲੈ ਜਨਮ ਜਹਾਂ ਤੇ ਜਾਵਾਂਗਾ, ਮੈਂ ਦੋ ਤੋ ਇਕ ਬਣਾਵਾਂਗਾ।
ਗੁਰੂ ਗੋਬਿੰਦ ਜੀ ਫ਼ੁਰਮਾਣ ਲਗੇ, ਔਰੰਗੇ ਨੂੰ ਸਮਝਾਣ ਲਗੇ।
ਜੇ ਸਿੱਧੀ ਨੀਤ ਨਾਲ ਜਾਵੇਂਗਾ, ਤਾਂ ਚੰਗਾ ਸਮਾ ਲੰਘਾਵੇਂਗਾ।
ਜੇ ਇਹੋ ਸ਼ੋਰ ਮਚਾਵੇਗਾ, ਮੈਂ ਮਗਰੇ ਤੇਰੇ ਆਵਾਂਗਾ।
ਤੂੰ ਦੋ ਤੋ ਇਕ ਤਾਂ ਕੀ ਕਰਨਾ, ਮੈਂ ਤੀਜਾ ਪੰਥ ਸਜਾਵਾਂਗਾ।
ਜੋ ਛੁਪਿਆ ਵੀ ਨਾ ਛੁਪ ਸਕੇ, ਮੈਂ ਐਸਾ ਬੂਟਾ ਲਾਵਾਂਗਾ।
ਹਿਲ ਜਾਵਣ ਕੰਧਾ ਜ਼ੁਲਮ ਦੀਆਂ, ਮੈਂ ਐਸੀ ਖੇਡ ਬਣਾਵਾਂਗਾ।
ਤੂੰ ਦੋ ਤੋ ਇਕ ਤਾ ਕੀ ਕਰਨਾ, ਮੈਂ ਤੀਜਾ ਪੰਥ ਸਜਾਵਾਂਗਾ।
ਭਗਤੀ ਸ਼ਕਤੀ ਕਰ ਕਠੇ, ਖੰਡੇ ਦੀ ਪਹੁਲ ਪਿਲਾਵਾਂਗਾ।
ਗਊ ਗਰੀਬ ਦੀ ਰਖਿਆ ਲਈ, ਇਕ ਠੰਢੀ ਛਾਂ ਬਣਾਵਾਂਗਾ।
ਧਰਮ ਦੀ ਕਰਨ ਰਖਿਆ ਲਈ, ਮੈਂ ਸਰਬੰਸ ਵਾਰ ਦਿਖਾਵਾਂਗਾ।
ਤੂੰ ਦੋ ਤੋ ਇਕ ਤਾ ਕੀ ਕਰਨਾ ਮੈਂ ਤੀਜਾ ਪੰਥ ਸਜਾਵਾਗਾ॥



# ਸੂਰਜ ਬਣ ਆਇਆ

ਚੰਨ ਸ਼ਾਂਤੀ ਦੇ ਸਨ ਨਿਤ ਚੜ੍ਹਦੇ,
ਸੂਰਜ ਬਣ ਇਹ ਜਗ ਚਮਕਾਣ ਆਇਆ।
ਜ਼ੁਲਮ ਜ਼ਬਰ ਦਾ ਜ਼ੋਰ ਹੈ ਸੀ ਸਾਰੇ,
ਲਾਲ ਗੁਜਰੀ ਦਾ ਜ਼ੁਲਮ ਹਟਾਣ ਆਇਆ।
ਗੁਰੂ ਪਿਤਾ ਨੌਵੇ ਤੋਂ ਲੈ ਸਿਖਿਆ ਇਹ,
ਸ਼ਹੀਦੀ ਸਬਕ ਸਭ ਤਾਈਂ ਸਿਖਾਣ ਆਇਆ।
ਇਕ ਬੂੰਦ ਪਿਲਾ ਇਹ ਅੰਮ੍ਰਿਤ ਦੀ,
ਹੈ ਸੀ ਗਿਦੜੋਂ ਸ਼ੇਰ ਬਨਾਣ ਆਇਆ।
ਪੀਰ ਪੀਰਾਂ ਦਾ ਵੀਰ ਵੀਰਾਂ ਦਾ ਇਹ,
ਇਕ ਅਨੋਖੀ ਹੀ ਖੇਡ ਵਰਤਾਣ ਆਇਆ।
ਛੋਲੇ ਪੂਰੀਆਂ ਮੈਨਾ ਦੇ ਪਿਆਰ ਵਾਲੇ,
ਨਾਲ ਬਾਲਕਾਂ ਦੇ ਸੀ ਖਾਣ ਆਇਆ।
ਚੰਡੀ ਮਾਈ ਦੀ ਕਰ ਅਰਾਧਨਾ ਇਹ,
ਖੰਡਾ ਧਰਮ ਦਾ ਸੀ ਖੜਕਾਣ ਆਇਆ।
ਬੰਦੇ ਤਾਈ ਬਹਾਦਰ ਬਣਾਨ ਦੇ ਲਈ,
ਚਲ ਪੈਂਡਾ ਸੀ ਖੁਦ ਭਗਵਾਨ ਆਇਆ।
ਦੁਖੀ ਦਿਲਾਂ ਦਾ ਦੁਖ ਨਾ ਦੇਖ ਸਕੇ,
ਸਰਬੰਸ ਆਪਣਾ ਹੀ ਵਾਰ ਦਿਖਾਣ ਆਇਆ।
ਜ਼ੁਲਮ ਜ਼ਾਲਮਾਂ ਦੇ ਠੰਢੇ ਕਰਨ ਲਈ,
ਬੂਟਾ ਸਿਖੀ ਦਾ ਇਹ ਲਗਾਣ ਆਇਆ।
ਭਾਰਤ ਮਾਤਾ ਦੀ ਸੁਣ ਪੁਕਾਰ ਇਹ,
ਤਾਰਨ ਵਾਸਤੇ ਕੁਲ ਜਹਾਨ ਅਇਆ॥



# ਵਸਾਖੀ

ਦੁਨੀਆ ਪਾਲਣ ਕਰਨ ਸਮੇ, ਵਾਵਾ ਅਖਰ ਵਿਸ਼ਨੂੰ ਅਖਵਾਇਆ।
ਕਿਰਤ ਕਮਾਈ ਦੇ ਸਬਕ ਲਈ, ਵਾਵਾ ਬਣ ਵਿਸ਼ਕਰਮਾ ਆਇਆ।
ਵਾਵਾ ਹੀ ਰਖ ਅਗੇ ਗੁਰੂ ਨਾਨਕ ਨੇ ਨਾਮ ਜਪਾਇਆ।
ਵਾਵਾ ਹੀ ਵਸਾਖ ਮਹੀਨੇ, ਗੁਰ ਗੋਬਿੰਦ ਅੰਮ੍ਰਿਤ ਛਕਾਇਆ।

ਸੁਰਨਰ ਮੁਨਜਨ ਅੰਮ੍ਰਿਤ ਖੋਜਦੇ, ਉਹੀ ਅੰਮ੍ਰਿਤ ਗੁਰੂ ਲੈ ਆਇਆ।
ਮਿਹਰਾਂ ਗੁਰ ਦਸਮੇਸ਼ ਦੀਆਂ, ਜਿਸ ਐਸਾ ਇਹ ਚੋਜ ਰਚਾਇਆ।
ਪੰਜ ਆਬ ਹੈ ਸੀ ਸਨ ਕਠੇ, ਤਾਂ ਇਹ ਪੰਜਾਬ ਕਹਾਇਆ।
ਖ਼ਾਲਸੇ ਦਿਤੇ ਪੰਜੇ ਸੀਸ ਜਾਂ, ਤਾਂ ਖ਼ਾਲਸਾ ਪੰਥ ਸਜਾਇਆ।

ਪੰਜ ਕਕਾਰੇ ਦੇ ਗੁਰ ਨੇ, ਸਿਖੀ ਦਾ ਨਿਸ਼ਾਨ ਬਣਾਇਆ।
ਜੱਗ ਭੁਲਾਵੀ ਭੁਲਿਆ ਸੀ ਸਿਖ, ਤਾਂ ਗੁਰ ਸਿਧੇ ਮਾਰਗ ਪਾਇਆ।
ਲੁਕਿਅ ਕਦੇ ਨਾ ਲੁਕ ਸਕੇ, ਸਿਖ ਐਸਾ ਸੀ ਸਜਾਇਆ।
ਸਭ ਦੀ ਰਖਿਆ ਕਰਨ ਲਈ, ਇਹ ਖਾਲਸਾ ਬਣਾਇਆ।

ਦਿਤੀ ਸਿਖਿਆ ਸਤਿਗੁਰ ਨੇ, ਅਤੇ ਇੰਜ ਸਾਨੂੰ ਸਮਝਾਇਆ।
ਡਰ ਨੂੰ ਦਿਲਾਂ ਦੇ ਵਿਚੋਂ ਕੱਢ ਕੇ, ਗਿੱਦੜੋਂ ਸਾਨੂੰ ਸ਼ੇਰ ਬਣਾਇਆ।
ਕਿਹਾ ਟਕਰ ਜ਼ੁਲਮ ਨਾਲ ਲੈਣ ਲਈ, ਤੁਸੀ ਅਗੇ ਆਉਣਾ।
ਲੋੜ ਪਵੇ ਤਾਂ ਮੌਤ ਨੂੰ ਵੀ, ਹੱਸ ਹੱਸ ਕੇ ਤੁਸੀਂ ਵਿਓਣਾ॥



# ਬੇਦਾਵਾ

ਵੇਖੋ ਸਮੇ ਨੇ ਐਸਾ, ਬਾਣ ਲਾਇਆ,
ਸਿਖ ਗੁਰੂ ਅਗੇ, ਬੇਦਾਵਾ ਛੋਡਦੇ ਨੇ।
ਕਿਹੜੀ ਹੋਣੀ ਨੇ, ਇਹਨਾਂ ਨੂੰ ਗੋਦ ਲੀਤਾ,
ਗੁਰੂ ਆਪਣੇ ਤੋਂ, ਮੁਖ ਮੋੜਦੇ ਨੇ।

ਜਨਮ ਦੇ ਕੇ, ਲਾਡ ਲਡਾਇਆ ਜਿਹਨੇ,
ਅਜ ਉਸੇ ਨੂੰ, ਕਲਿਆਂ ਛੋਡਦੇ ਨੇ।
ਜਿਹੜੀ ਲਾਹਨਤ ਦੀ, ਕੋਈ ਨਾ ਝਾਲ ਝਲੇ,
ਗੰਢ ਬੰਨ੍ਹ ਕੇ ਲੈ ਮਰੋੜਦੇ ਨੇ ।

ਜਦੋਂ ਵੇਖਿਆ ਬੀਬੀਆਂ ਸਿੰਘ ਆਏ,
ਤਾਂ ਉਹਨਾਂ ਦੀਆਂ ਧੜਕਨਾਂ ਹਿੱਲੀਆ ਨੇ।
ਫੜ ਬੱਚਿਆਂ ਨੂੰ ਅੰਦਰੀ ਬੰਦ ਕੀਤਾ,
ਅਗੋ ਆਪ ਜਾ ਸਿਖਾਂ ਨੂੰ ਮਿਲੀਆ ਨੇ।

ਕਤੋ ਪੂਣੀਆਂ ਡਾਹ ਕੇ ਮੂੜਿਆਂ ਨੂੰ,
ਪਾਓ ਚੂੜੇ ਹੁਣ ਬੀਬੀਆਂ ਚੱਲੀਆਂ ਨੇ।
ਅਸੀ ਚਲੀਆ ਹਾਂ, ਤੁਸੀ ਬੇਮੁਖ ਬੰਦੇ,
ਦਾਗ ਧੋਣ*ਗੀਆ ਇਹ* ਨਾ ਕਲੀਆਂ ਨੇ।

ਮਾਈ ਭਾਗੋ ਨੇ ਜਾਂ ਲਲਕਾਰਿਆ ਏ,
ਅਣਖੀਲੇ ਬੋਲਾਂ ਨੇ ਅਗੇ ਲਾ ਲਿਆ ਸੀ।
ਤਲ਼ਵਾਰ ਚੁਕ ਕੇ ਗੁਰੂ ਗੋਬਿੰਦ ਵਾਲੀ,
ਚੀਰਾ ਸਿਰ ਸ਼ਹੀਦੀ ਦਾ ਪਾ ਲਿਆ ਸੀ।

ਗੁੱਸਾ ਖਾ ਕੇ ਸਿਖ ਵੀ ਮਗਰ ਆਏ,
ਮੁਖਸਰ ਇਹਨਾਂ ਜੰਗ ਮਚਾ ਲਿਆ ਸੀ।
ਵਿਚ ਬਹਾਰਾਂ ਦੇ ਜਿਵੇ ਫੁਲ ਦੇਣ ਰੰਗਤ,
ਮਦਾਨੇ ਜੰਗ ਗੁਲਸਤਾਨ ਬਣਾ ਲਿਆ ਸੀ।

ਹਥ ਜੋੜ ਸ਼ਹੀਦ ਹੋ ਅਰਜ਼ ਕਰਦੇ,
ਬਖ਼ਸ਼ੋ ਜਿੰਦ ਚਲੀ ਉਹ ਆਖ ਸੁਣਾਨ ਲਗੇ।
ਵਸ ਪ੍ਰੇਮ ਦੇ ਗੁਰੂ ਗੋਬਿੰਦ ਹੋਏ,
ਝਟ ਆਣ ਉਹ ਦਰਸ ਦਿਖਾਣ ਲਗੇ।

ਸ਼ਹੀਦ ਸਹਿਕਦੇ ਸਿਖਾਂ ਦੇ ਕੋਲ ਜਾਕੇ,
ਕੀਮਤ ਲਖੀਂ ਹਜ਼ਾਰੀਂ ਸੀ ਪਾਣ ਲਗੇ।
ਮਹਾਂ ਸਿੰਘ ਦੇ ਜਦ ਸੀ ਕੋਲ ਆਏ,
ਨੇਤਰ ਖੋਲ੍ਹ ਇਹ ਸੀਸ ਨਿਵਾਣ ਲਗੇ।

ਗੋਬਿੰਦ ਗੁਰੂ ਦੇਖ ਮਿਹਰ ਵਾਨ ਹੋਏ,
ਆਖਣ, ਮਹਾਂ ਸਿੰਘ ਦਸ ਕੀ ਮੰਗ ਤੇਰੀ।
ਆਖੇ ਰਾਜਭਾਗ ਸੁਖਾਂ ਦੀ ਛਾਂ ਦੇਵਾਂ,
ਅਰਦਾਸ ਹੋਈ ਹੈ ਹੁਣ ਪਰਵਾਨ ਤੇਰੀ।

ਹਥ ਜੋੜ ਮਹਾਂ ਸਿੰਘ ਅਰਜ਼ ਕੀਤੀ,
ਹੋਈ ਹੈ ਸੋ ਬਖ਼ਸ਼ ਦਿਓ ਭੁਲ ਦਾਤਾ।
ਹਾਂ ਸਹਿਕਦਾ ਆਖ਼ਰੀ ਸਾਸ ਮੇਰੇ,
ਬੇਦਾਵੇ ਨਾਲ ਨਾ ਜਾਈਏ ਰੁਲ ਦਾਤਾ।
ਬਖ਼ਸ਼ਣ ਹਾਰੇ ਬੇਦਾਵਾ ਸੀ ਨਾਲ ਰਖਿਆ,
ਕੋਈ ਨਹੀ ਦਿਸਦਾ ਉਸਦੇ ਤੁਲ ਦਾਤਾ।
ਪਾਲਿਓ ਕੱਢ ਬੇਦਾਵਾ ਵਿਖਾ ਦਿੱਤਾ,

ਗੁਰਾਂ ਝਟ ਬੇਦਾਵਾ ਪਾੜ ਦਿਤਾ।
ਰੁੜਦੀ ਸਿਖੀ ਫਿਰ ਲਈ ਸੰਭਾਲ ਸਾਰੀ,
ਬਣਿਆ ਮੁਕਤੀ ਦਾ ਗੁਰੂ ਅਸਥਾਨ ਏਹ।
ਮਾਘ ਮਹੀਨੇ ਕਰਦੀ ਹੈ ਸੰਗਤ ਯਾਦ ਸਾਰੀ।



# ਸ਼ਹੀਦੀ ਸ੍ਰੀ ਗੁਰੂ ਅਰਜਨ ਦੇਵ

ਸਬਕ ਸ਼ਹੀਦੀ ਦੇਣ ਲਈ, ਗੁਰੂ ਅਰਜਨ ਬੀੜਾ ਚੁਕਦੇ ਨੇ।
ਜ਼ਾਲਿਮ ਜ਼ੁਲਮ ਕਰ ਥਕੇ, ਹੁਣ ਬੁਲ੍ਹ ਉਹਨਾਂ ਦੇ ਸੁਕਦੇ ਨੇ।
ਜ਼ਾਲਿਮ ਛੇੜਦਾ ਰਾਗ ਕੋਈ, ਅਧ ਵਿਚੋਂ ਸਾਰੇ ਮੁਕਦੇ ਨੇ।
ਧੌਣ ਉਹ ਨੀਵੀਂ ਕਰ ਬੈਠਾ, ਜਾਂ ਗੁਰੂ ਅਰਜਨ ਢੁਕਦੇ ਨੇ।
ਗੁਰੂ ਅਰਜਨਦੇਵ ਜੀ ਉਸ ਵੇਲੇ, ਬਾਣੀ ਦੇ ਫੁਲ ਬਰਸਾਦੇ ਨੇ।
ਸੁਕ ਗਈਆ ਨਦੀਆ ਜ਼ੁਲਮ ਦੀਆ, ਗੁਰ ਸ਼ਾਂਤ ਸ਼ਾਂਤ ਫ਼ੁਰਮਾਦੇ ਨੇ।
ਧੰਨ ਧੰਨ ਗੁਰੂ ਅਰਜਨ ਦੇਵ ਜੀ, ਜੋ ਐਸੀ ਖੇਡ ਵਰਤਾਂਦੇ ਨੇ॥



# ਨੌਵੇ ਪਾਤਸ਼ਾਹ

ਜ਼ੁਲਮ ਜ਼ਾਲਿਮ ਦੇ ਜਾਂ ਵਧਦੇ ਨੇ, ਕਸ਼ਮੀਰੀ ਆ ਕੇ ਅਰਜ਼ ਸੁਣਾਦੇ ਨੇ।
ਸੁਣ ਪੁਕਾਰ ਦੁਖੀਆਂ ਦੀ ਗੁਰੁ ਤੇਗ ਬਹਾਦਰ, ਜਾ ਦਿੱਲੀ ਸੀਸ ਲਗਾਂਦੇ ਨੇ।
ਉਬਲਦੀ ਦੇਗ ਚ' ਬੈਠ ਕੇ ਸਿਖ, ਨਾਲ ਆਰਿਆਂ ਸੀਸ ਕਟਾਂਦੇ ਨੇ।
ਬੰਦ ਬੰਦ ਕਟਾ ਕੇ ਧਰਮ ਹਿਤ, ਤਨ ਤੂੰਬਿਆਂ ਵਾਂਗ ਉਡਾਂਦੇ ਨੇ।
ਲੋਗ ਡਰਦੇ ਜਿਹੜੀ ਮੌਤ ਕੋਲੋ, ਇਹ ਧਰਮ ਲਈ ਅਪਣਾਦੇ ਨੇ।
ਇਥੇ ਹੀ ਇਹ ਬਸ ਨਹੀ, ਗੋਬਿੰਦ ਮਾਛੀਵਾੜੇ ਜਾ ਡੇਰਾ ਲਾਉਂਦੇ ਨੇ।
ਨੀਹਾਂ ਵਿਚ ਕੋਮਲ ਫੁਲ ਖੜੇ ਹੋ ਕੇ, ਨੀਹ ਪੰਥ ਦੀ ਪਕੀ ਬਣਾਦੇ ਨੇ।
ਅਜੀਤ ਜੁਝਾਰ ਜੂਝੇ ਜੰਗ ਅੰਦਰ, ਜ਼ਾਲਿਮ ਤਾਈ ਸਬਕ ਸਿਖਾਦੇ ਨੇ।
ਗਾਊ ਗ਼ਰੀਬ ਦੀ ਰਖਿਆ ਕਰਨ ਲਈ, ਗੋਬਿੰਦ ਐਸੀ ਰੀਤ ਚਲਾਦੇ ਨੇ।
ਜਦ ਜਦ ਜਗ ਤੇ ਜ਼ੁਲਮ ਹੋਵਣ, ਸਿਖ ਅਗੇ ਆ ਸ਼ਹੀਦੀਆ ਪਾਦੇਂ ਨੇ।
ਅੰਮ੍ਰਿਤ ਬੂੰਦ ਦੇ ਕੇ ਖਾਲਸੇ ਨੂੰ, ਨਾ ਲੁਕ ਸਕੇ ਐਸਾ ਪੰਥ ਸਜਾਦੇ ਨੇ।
ਧੰਨ ਧੰਨ ਗੁਰ ਗੋਬਿੰਦ ਸਿੰਘ, ਗੁਰ ਪਿਤਾ ਦੀ ਰੀਤ ਨਿਭਾਂਦੇ ਨੇ॥



# ਹੋਲੀ

ਵੇਖੋ, ਇਕ ਮਸੂਮ ਦੇ ਮਾਰਨੇ ਲਈ,
ਕਿਡਾ ਕਹਿਰ ਦਾ ਬਦਲ ਹੈ ਛਾਇਆ।

ਹਰਨਾਕਸ਼ ਹਾਰਿਆ ਕਰਕੇ ਜੁਲਮ ਸਾਰੇ,
ਹੋਲਕਾ ਭੈਣ ਨੇ ਹੁਣ ਹੈ ਸਿਰ ਚਾਇਆ।

ਕਰ ਤਪਸਿਆ ਵਰ ਜੋ ਲਿਆ ਹੈ ਸੀ,
ਭਗਤ ਮਾਰਨ ਲਈ ਉਸ ਗੋਦ ਪਾਇਆ।

ਪੌਣ ਪਾਣੀ ਅਗਨ ਰਹਿਣ ਜਿਹਦੇ ਹੁਕਮ ਅੰਦਰ,
ਕਿਹੜਾ ਜੰਮਿਆ ਜੋ ਮਿਟਾਣ ਅਇਆ।

ਬੈਠੀ ਹੋਲਕਾਂ ਉਸ ਨੂੰ ਸਾੜਨੇ ਲਈ,
ਬੜੀ ਜੋਰ ਨਾਲ ਨ੍ਹੇਰ ਤੂਫਾਨ ਅਇਆ।

ਰਖਿਆ ਭਗਤ ਦੀ ਆਪ ਭਗਵਾਨ ਕੀਤੀ,
ਸਾੜ ਬਾਲ ਕੇ ਹੋਲਕਾਂ ਦਾ ਢੇਰ ਲਇਆ।

ਭਗਤ ਪ੍ਰਹਿਲਾਦ ਦਾ ਫੈਲਿਅ ਜਸ ਸਾਰੇ,
ਪ੍ਰਹਿਲਾਦ ਅਗ ਵਿਚੋ ਜਾਂ ਸੀ ਬਾਹਰ ਅਇਆ।

ਖ਼ੁਸ਼ੀ ਸਭ ਦੀ ਰੰਗ ਗੁਲਾਲ ਬਣ ਗਈ,
ਵਿਚ ਪਚਕਾਰੀਆ ਸਭ ਨੇ ਰੰਗ ਪਾਇਆ।

ਸ਼ਾਮ ਆਪ ਵੀ ਖੇਡਦਾ ਹੋਲੀਆਂ ਸੀ,
ਆਪਣੇ ਭਗਤ ਨਾਲ ਉਸ ਸੀ ਮਾਣ ਪਾਇਆ।

ਗੋਬਿੰਦ ਨਾਲ ਸਮੇ ਦੇ ਬਦਲ ਹੋਲੀ,
ਸ਼ਸਤਰ ਵਿਦਿਆ ਦਾ ਸੀ ਰੰਗ ਜਮਾਇਆ।

ਹੋਲੀ ਹੋਲੀ ਤੋ ਬਦਲ, ਬਦਲ ਕੇ ਨਾਮ ਹੋਲਾ,
ਸਿਧੇ ਰਾਹ ਸਿਖਾਂ ਨੂੰ ਆਪ ਪਇਆ।

ਸਮਾਂ ਬੀਤਿਆ ਸਭ ਸਿਖ ਭੁਲ ਬੈਠੇ,
ਰੰਗ ਉਹਨਾਂ ਤੇ ਕਲਜੁਗ ਚੜ੍ਹਾ ਦਿਤਾ।

ਨਾਮ ਬਾਣੀ ਦਾ ਭੁਲ ਕੇ ਜਾਪ ਸਾਰੇ,
ਸਿਖੀ ਰੀਤ ਨੂੰ ਦਿਲੋ ਭੁਲਾ ਦਿਤਾ।

ਰਾਹੋਂ ਭੁਲਿਆਂ ਨੂੰ ਰਾਹੇ ਪਾਣ ਲਈ,
ਸਤਿਗੁਰੂ ਰਾਮ ਸਿੰਘ ਜਗ ਤੇ ਫੇਰ ਆਇਆ।

ਨਾਮ ਬਾਣੀ ਹਮਨ ਤੇ ਜਾਪ ਕਰਕੇ,
ਹੋਲਾ ਕੂਕਿਆ ਨੇ ਸੀ ਫੇਰ ਮਨਾਇਆ॥



# ਵਰਤਮਾਨ ਸਿੱਖੀ

ਸਿੱਖੀ ਰੋਈ ਤੇ ਕੁਰਲਾਈ, ਕੋਈ ਨਹੀ ਸੁਣਦਾ ਮੇਰੀ ਦੁਹਾਈ।
ਕੋਮਲ ਕਲੀ ਹਾਂ ਮੈ ਮੁਰਝਾਈ, ਵਿਚ ਵਿਚਾਲੇ ਹਾਂ ਤੜਫਾਈ।
ਕਿਸੇ ਬਧੀ ਚਿਟੀ ਕਿਸੇ ਨੀਲੀ, ਕਿਸੇ ਦੋਵੇਂ ਛਡ ਪਾਈ ਹੈ ਪੀਲੀ।
ਗੋਬਿੰਦ ਦਿਤੀ ਦਸਤਾਰ ਅਸਲੀ, ਉਸ ਦੀ ਥਾਂ ਅਸੀਂ ਬੱਧੀ ਨਕਲੀ।
ਕਿਸੇ ਸਾਂਭ ਮੁਛਾਂ ਸਾਂਭੀ ਹੈ ਦਾੜ੍ਹੀ, ਪਗੜੀ ਸਜਾਈ ਕਿਸੇ ਰੰਗ ਗਾੜ੍ਹੀ।
ਸੁਣਦਾ ਨਹੀ ਕੋਈ ਮੇਰੀ ਦੁਹਾਈ, ਮੁਰਝਾਈ ਹਾਂ ਮੈਂ ਗੋਬਿੰਦ ਦੀ ਜਾਈ।
ਬੀਬੀਆਂ ਪਾ ਲਏ ਚੋਲੀ ਤੇ ਲਹਿੰਗੇ, ਬਦਲਿਆ ਢੰਗ ਕਪੜੇ ਨੇ ਮਹਿੰਗੇ।
ਸੂਟ ਮਿਲਦੇ ਸੁਹਣੇ ਚਮਕੀਲੇ,ਸਿਖੀ ਪਹਿਰਾਵੇ ਲਈ ਘਟ ਹੀ ਲੇ।
ਆਖੇ ਸੁਣੇ ਨਾ ਕੋਈ ਮੇਰੀ ਦੁਹਾਈ, ਗੋਬਿੰਦ ਸਿੰਘ ਦੀ ਮੈਂ ਹਾਂ ਜਾਈ।
ਸਤਿਗੁਰੂ ਰਾਮ ਸਿੰਘ ਹੈ ਜੋ ਵਸਾਈ, ਘੁੰਮਦੀ ਘੁੰਮਾਦੀ ਮੈਂ ਭੈਣੀ ਜਾਂ ਆਈ।
ਸਤਿਜੁਗੀ ਸੰਗਤ ਦੇ ਡੇਰੇ ਸਮਾਈ, ਤਕੀ ਮੈਂ ਕੀਮਤ ਸਿੱਖਾਂ ਨੇ ਪਾਈ।
ਪੜ੍ਹਦੇ ਸੀ ਬਾਣੀ ਤੇ ਜਪਦੇ ਸੀ ਨਾਮ, ਭਾਈ ਤੇ ਮਾਈ ਸਭ ਜਪਦੇ ਤਮਾਮ।
ਸਾਦੇ ਲਿਬਾਸ ਪੈ ਪੈਰੀਂ ਸੀ ਮਿਲਦੇ, ਸਾਰੇ ਪਾਸੇ ਫੁੱਲ ਚਿੱਟੇ ਜਿਉਂ ਖਿਲ਼ਦੇ।
ਹਨੇਰੇ ਚ ਮਾਨੋਂ ਬੱਤੀ ਜਗਾਈ, ਰਾਗਾਂ ਦੀ ਰੋਸ਼ਨੀ ਸਾਰੇ ਫ਼ੈਲਾਈ।
ਸਿਖੀ ਦੇ ਵੇਖੇ ਸਿਧੇ ਦਸਤਾਰੇ, ਪੈਂਦੇ ਸੀ ਦੂਰੋਂ ਇਹਦੇ ਲਿਸ਼ਕਾਰੇ।
ਸਿੱਖੋ ਸਾਂਭੋ ਸਿੱਖੀ ਜੋ ਇਥੇ ਭਲੀ ਹੈ, ਨਹੀ ਤਾਂ ਗੋਬਿੰਦ ਦੀ ਸਿੱਖੀ ਚਲੀ ਹੈ
ਇਸ ਨਾਲ ਤੁਹਾਡੀ ਇਜ਼ਤ ਬਣੀ ਹੈ, ਇਹ ਹੱਥ ਤੁਹਾਡੇ ਅਮੋਲਕ ਮਣੀ ਹੈ।
ਜਿਸ ਘਰ ਇਹ ਹੈ ਉਹੀ ਧਨੀ ਹੈ, ਬਾਕੀ ਸਭ ਕਲਜੁਗ ਦੀ ਬਣੀ ਹੈ॥



# ਭਗਵਾਨ ਰੂਪ ਇਨਸਾਨ

ਨਿਮਾਣਿਆ ਦਾ ਮਾਣ ਸੀ, ਅਯੁਧਿਆ ਦਾ ਧਾਮ ਸੀ।
ਤ੍ਰੇਤੇ ਦਾ ਰਾਮ ਸੀ, ਉਹ ਬੜਾ ਹੀ ਬਲਵਾਨ ਸੀ।
ਜਾਮਾ ਇਨਸਾਨ ਸੀ, ਪਰ ਪੂਰਨ ਭਗਵਾਨ ਸੀ।
ਗ਼ਰੀਬਾਂ ਨੂੰ ਮਾਣ ਸੀ, ਉਹਨਾਂ ਦੀ ਉਹ ਸ਼ਾਨ ਸੀ।

ਇਹ ਐਸਾ ਸੀ ਪੈਗੰਬਰ, ਹੋਇਆ ਸੀਤਾ ਦਾ ਸੁਅੰਬਰ।
ਆਪਣੇ ਗੁਰੂ ਨਾਲ ਅਇਆਂ, ਚਿੱਲਾ ਧਨੁਖ ਤੇ ਚੜ੍ਹਾਇਆ।
ਉਥੇ ਪਰਸ ਰਾਮ ਆਇਆ, ਕਰੋਧ ਉਸ ਨੇ ਦਿਖਾਇਆ।
ਰੂਪ ਰਾਮ ਨੇ ਦਿਖਾਇਆ, ਉਹਨੂੰ ਫਿਰ ਨਜਰ ਆਇਆ।
ਆਪ ਰੂਪ ਭਗਵਾਨ, ਬਣ ਆਉਂਦਾ ਇਨਸਾਨ।
ਕਦੀ ਸੀਤਾ ਲਈ ਰੋਇਆ, ਵਿਚ ਜੰਗਲਾ ਦੇ ਖੋਇਆ।
ਇਕ ਅਚਰਜ ਹੋਇਆ, ਯੁਧ ਰਾਵਣ ਨਾਲ ਹੋਇਆ।
ਸਮੇਤ ਲੰਕਾ ਘਰ ਖੋਇਆ, ਇਹ ਰਾਮ ਹਥੋਂ ਮੋਇਆ।
ਇਹਨੂੰ ਸਣੇ ਹੰਕਾਰ, ਰਾਮ ਦਿਤਾ ਸੀ ਸੰਘਾਰ।
ਲਾਲ ਦਸਰਥ ਦੀ ਕਾਰ, ਦਿਤੀ ਅਹਲਿਆ ਵੀ ਤਾਰ।

ਇਹ ਦੁਆਪਰ ਵਿਚ ਆਇਆ, ਰੰਗ ਵਖਰਾ ਵਿਖਾਇਆ।
ਯਸ਼ੋਦਾ ਦਾ ਸੀ ਲਾਲ, ਕਰੇ ਮਥਰਾ ਇਹ ਕਮਾਲ।
ਗੋਪੀਆਂ ਦਾ ਕਾਨ੍ਹ ਸੀ, ਉਹ ਰਾਧਾ ਦੀ ਜਾਨ ਸੀ।
ਉਹ ਗਊਆਂ ਚਰਾਏ, ਅਤੇ ਰਾਸ ਵੀ ਰਚਾਏ।
ਰੰਗ ਇਹਦਾ ਸ਼ਾਮ ਸੀ, ਇਕ ਬਾਣ ਆਮ ਸੀ।
ਜਾਂ ਮਖਣ ਦਾ ਚੋਰ ਸੀ, ਤਾਂ ਲਗਦਾ ਕੁਝ ਹੋਰ ਸੀ।

ਜਾਂ ਕਲਜੁਗ ਆਇਆ, ਭਾਰਤ ਮਾਤਾ ਨੇ ਬੁਲਾਇਆ।
ਸੁਣੀ ਭਾਰਤ ਦੀ ਪੁਕਾਰ, ਅਇਆ ਨਾਨਕ ਦਾਤਾਰ।
ਭੁਲੇਖੇ ਮਾਪਿਆਂ ਨੂੰ ਪਾਇਆ, ਪੜ੍ਹਨੇ ਪਾਧੇ ਕੋਲ ਆਇਆ।
ਉਹਨਾਂ ਜਣਿਆ ਇਹ ਬਾਲ, ਪਰ ਕਰੇ ਇਹ ਕਮਾਲ।
ਨਾਨਕ ਪਾਂਧੇ ਨੂੰ ਸਮਝਾਇਅ, ਸਚਾ ਸਬਕ ਪੜ੍ਹਾਇਆ।
ਬਾਬਰ ਚਕੀ ਪੀਸਣ ਲਾਇਆ, ਕਾਜ਼ੀ ਮੱਕੇ ਸਮਝਾਇਆ।
ਸਜਣ ਠਗ ਜਹੇ ਉਧਾਰੇ, ਅਤੇ ਰਾਕਸ਼ਾਂ ਨੂੰ ਤਾਰੇ।
ਮੋਦੀ ਖਾਨਾ ਇਸ ਲਾਇਆ ਤੇਰਾ ਤੇਰਾ ਵਰਤਾਇਆ।
ਲੇਖਾ ਦੇਣਾ ਜਾਂ ਆਇਆ, ਕਈ ਗੁਣਾ ਸੀ ਵਧਾਇਆ।
ਨਾਮ ਨੂੰ ਜਪਾਇਆ ਗੁਰਗਦੀ ਅੰਗਦ ਨੂੰ ਬਠਾਇਆ।
ਧੰਨ ਭਾਗ ਸਿੱਖਾਂ ਗਇਅ ਗੁਰਾਂ ਨਾਲ ਤੂੰ ਮਿਲਾਇਅ॥



ਜਦ ਕੋਈ ਗੁਰਪੁਰਬ ਹੁੰਦਾ ਹੈ ਤਾਂ ਬੁਲਾਰੇ ਇਹ ਸ਼ਬਦ ਜਰੂਰ ਵਰਤਦੇ ਹਨ ਬੀਬੀਉ ਰੌਲਾ ਨਾ ਪਾਉ, ਜਾਂ ਆਖਦੇ ਨੇ ਬੀਬੀਆ ਰੌਲਾ ਪਾਉਦੀਆ ਹਨ । ਪਰ ਬੀਬੀਆਂ ਦੇ ਗੁਣ ਨਹੀ ਦੱਸਦੇ, ਸੋ ਲਿਖਿਆ ਹੈ।

## ਬੀਬੀਆਂ

ਕਰਾਵਾਂ ਪੁਰਾਣਾ ਸਮਾ ਯਾਦ, ਜਾ ਰਬ ਨੇ ਸਾਜੀਆਂ ਬੀਬੀਆਂ।
ਦੁਨੀਆਂ ਉਤਪਤ ਕਰਨ ਸਮੇ, ਪਹਿਲਾ ਬਣਤ ਬਣਾਈ ਬੀਬੀਆਂ।
ਸ਼ਕਤੀ ਮਾਤਾ ਪਹਿਲਾਂ ਸਾਜੀ, ਇਹ ਰੂਪ ਹੈ ਸੀ ਬੀਬੀਆਂ।
ਬ੍ਰਹਮਾ ਬਿਸ਼ਨੂੰ ਸ਼ਿਵ ਫਿਰ ਸਾਜੇ, ਨਾਲੇ ਆਈਆਂ ਬੀਬੀਆਂ।
ਸਰਸਵਤੀ, ਲਖਸ਼ਮੀ, ਪਾਰਵਤੀ ਇਹ ਰੂਪ ਹੈ ਸੀ ਬੀਬੀਆਂ।
ਸਤਿਜੁਗ ਤ੍ਰੇਤਾ ਦੁਆਪਰ ਆਇਆ, ਨਾਲੇ ਆਈਆ ਬੀਬੀਆਂ।
ਗੁਰ ਨਾਨਕ ਜੀ ਇਹ ਫ਼ੁਮਾਇਆ, ਨਾ ਨਿੰਦੋ ਭਾਈ ਬੀਬੀਆਂ।
ਬੰਨ੍ਹ ਪ੍ਰੇਮ ਵਿਚ ਬੇਰ ਖਿਲਾਏ, ਇਹ ਵੀ ਜਾਤ ਸੀ ਬੀਬੀਆਂ।
ਰੋਟੀ ਪਾ ਕੇ ਤਵੇ ਤੇ, ਵੀਰ ਯਾਦ ਕੀਤਾ ਸੀ ਬੀਬਿਆਂ।
ਉਸਤਤ ਹੋਰ ਮੈਂ ਕੀ ਦਸਾਂ, ਐਸੀਆਂ ਹੋਈਆਂ ਇਹ ਬੀਬੀਆਂ।
ਗੁਰ ਗੋਬਿੰਦ ਨੂੰ ਦੇ ਬੇਦਾਵਾ ਸਿਖ ਕੋਲ ਜਾਂ ਆਏ ਬੀਬੀਆਂ।
ਭਾਗੋ ਮਾਈ ਕਰੋਧ ਦਿਖਾਇਆ, ਉਦੋ ਲਾਜ ਰਖਾਈ ਬੀਬੀਆਂ।
ਹਰ ਸਮੇਂ ਧਰਮ ਕਮਾਵਣ, ਸਾਥ ਨਿਭਾਵਣ ਬੀਬੀਆਂ।
ਉਸ ਵਕਤ ਭਾਈ ਜਾਂਦੇ ਕੰਮੀ, ਘਰ ਨੂੰ ਸਾਂਭਣ ਬੀਬੀਆਂ।
ਮੱਝ ਲਿਆਂਦੀ ਦੁਧ ਦਹੀ ਲਈ, ਪੱਠੇ ਪਾਵਣ ਬੀਬੀਆਂ।
ਤੜਕੇ ਉਠਕੇ ਦੁਧ ਰਿੜਕਣ, ਮਖਣ ਕਢ ਥਾਲ ਸਜਾਵਣ ਬੀਬੀਆਂ।
ਲਾਹ ਪ੍ਰਸ਼ਾਦੇ ਦਹੀ ਮਖਣ ਪਾ ਕੇ, ਭਾਈਆ ਛਕਾਵਣ ਬੀਬੀਆਂ।
ਮੁਛਾਂ ਵਟ ਸਾਰੇ ਖਾ ਜਾਂਦੇ, ਪਿਛੋ ਭਾਂਡੇ ਮਾਜਣ ਬੀਬੀਆਂ।
ਆਪਣੀ ਪਰਵਾਹ ਜਰਾ ਨਾ ਕਰਕੇ, ਚਕੀ ਪੀਸਣ ਬੀਬੀਆਂ।
ਫਿਰ ਵੀ ਜਗ ਦੀ ਰੀਤੀ ਵੇਖੋ, ਜੰਮਣੋਂ ਪਹਿਲਾ ਮਾਰੀ ਜਾਵਣ ਬੀਬੀਆਂ।

ਕਲਜੁਗ ਨੇ ਪਲਟਾ ਜਾਂ ਖਾਧਾ, ਬਦਲ ਗਈਆ ਹੁਣ ਬੀਬੀਆਂ।
ਕੰਮ ਤੋਂ ਵਿਹਲੇ ਭਾਈ ਫਿਰਦੇ, ਹੁਣ ਕੰਮ ਤੇ ਜਾਵਣ ਬੀਬੀਆਂ।
ਭਾਈ ਘਰ ਬਹਿ ਬੱਚੇ ਸਾਂਭਣ, ਅਗੋਂ ਹੁਕਮ ਚਲਾਵਣ ਬੀਬੀਆਂ।
ਚਾਹ ਦਾ ਕੱਪ ਭਾਈ ਬਣਾਵੇ, ਬੈਠ ਕੇ ਪੀਦੀਆ ਬੀਬੀਆਂ।
ਗੁਰ ਸੇਵਾ ਲਈ ਹਾਲੇ ਵੀ ਆ ਨਾਲ ਖਲੋਵਣ ਬੀਬੀਆਂ।
ਭਾਈ ਆ ਕੇ ਕੀਰਤਨ ਕਰਦੇ, ਲੰਗਰ ਬਣਾਵਣ ਬੀਬੀਆ।
ਕੀ ਹੋਇਆ ਜੇ ਮੇਲੇ ਵਿਚ, ਕਦੀ ਰੌਲਾ ਪਾ ਲੈਣ ਬੀਬੀਆਂ॥



## ਬੰਦਿਆ ਤੂੰ ਬੰਦਾ ਬਣ

ਗੋਬਿੰਦ ਨੇ ਤੈਨੂੰ ਅੰਮ੍ਰਿਤ ਛਕਾਇਆ, ਸਹਾਰਾ ਗ਼ਰੀਬਾਂ ਦਾ ਤੈਨੂੰ ਬਣਾਇਆ।
ਸਿੱਖੀ ਨੇ ਜੰਗਲੀਂ ਡੇਰਾ ਜਾਂ ਲਾਇਆ, ਵੰਡ ਕੇ ਖਾਣਾ ਤਾਂ ਤੈਨੂੰ ਸਖਾਇਆ।
ਪਿਆਸੇ ਰਹਿਕੇ ਸੀ ਪਾਣੀ ਪਿਲਾਇਆ, ਡਿਗਦੇ ਨੂੰ ਸੀ ਤੂੰ ਉਠਾਇਆ।
ਡੁਬਦੇ ਨੂੰ ਸੀ ਕਿਨਾਰੇ ਲਗਾਇਆ, ਭੁਲੇ ਨੂੰ ਰਾਹੇ ਸੀ ਉਸ ਨੇ ਪਾਇਆ।
ਸਿਖੀ ਨੇ ਏਦਾਂ ਸਤਾਰੇ ਸਜਾਏ, ਹਨੇਰੇ ਚ ਉਸ ਨੇ ਦੀਪ ਜਗਾਏ ।
ਜਰਾ ਹੁਣ ਸੋਚ ਸਿਖੀ ਹੈ ਕਿਹੜੀ, ਗਿਦੜੋਂ ਸ਼ੇਰ ਬਣੀ ਸੀ ਜਿਹੜੀ।
ਸਿਖ ਜੇ ਨਹੀਂ ਤਾਂ ਬੰਦਾ ਹੀ ਬਣ ਜਾ, ਬੰਦਿਆਂ ਦੇ ਭਲੇ ਲਈ ਤਣ ਜਾ॥



# ਬੇਅੰਤ ਤੂੰ ਬੇਅੰਤ

ਦੀਨਨ ਕੇ ਦਿਆਲ ਹੋ, ਪੂਰਨ ਕ੍ਰਿਪਾਲ ਹੋ,
ਆਪ ਨਿਰੰਕਾਰ ਹੋ ਕਲਜੁਗ ਅਵਤਾਰ ਹੋ।
ਸਭਦੇ ਲਈ ਨਾਮ ਭੰਡਾਰ ਹੋ,
ਦੁਖੀਆਂ ਦੇ ਦੁਖ ਨਿਵਾਰਨ ਹਾਰ ਹੋ।
ਗੰਗਾ ਦੀ ਸੀਤਲਾ ਜਮਨਾ ਦੀ ਧਾਰ ਹੋ,
ਸੁਰਸਤੀ ਦੀ ਗੁਪਤ ਇਕ ਧਾਰ ਹੋ,
ਜਲਦੇ ਇਸ ਸੰਸਾਰ ਵਿਚ, ਸੀਤਲਤਾ ਦੇ ਭੰਡਾਰ ਹੋ।
ਸੋਮਾ ਹੋ ਪਿਆਰ ਦਾ, ਦਇਆ ਦਾ ਸੰਸਾਰ ਹੋ,
ਦਿੰਦੇ ਰਹਿਣਾ ਦਰਸ, ਬੜੇ ਮਿਹਰਵਾਨ ਦਤਾਰ ਹੋ।
ਤੇਰੇ ਬਾਝ ਸਾਡਾ ਨਾ ਹੋਰ ਕਿਤੇ ਪਿਆਰ ਹੋ,
ਇਹੋ ਇਕ ਬੇਨਤੀ ਮੇਰੀ ਪਰਵਾਨ ਹੋ।
ਹਥ ਜੋੜ ਖੜੀ ਨਮਸਕਾਰ ਪਰਵਾਨ ਹੋ॥



# ਗੁਰੂ ਮਿਲਣ

ਗੁਰੂ ਗੋਬਿੰਦ ਹਰੋ ਸੰਗਮ ਆਏ, ਗੁਰ ਬਾਲਕ ਨੇ ਦਰਸਨ ਪਾਏ।
ਬਹਿ ਕੇ ਉਹਨਾਂ ਪ੍ਰੇਮ ਦੇ ਨਾਲ, ਮੁਖੋਂ ਸੀ ਇਹ ਬਚਨ ਸੁਣਾਏ।
ਗੁਪਤ ਗਿਆਰਮੀ ਸੁਣੋ ਇਹ ਬਾਤਾ, ਪਾਸ ਤੁਮਾਰੇ ਹਮ ਹੈਂ ਆਏ।
ਪੰਜ ਪੈਸੇ ਨਲੇਰ ਰਖ ਆਗੇ, ਮੁਖੋਂ ਸਤਿਗੁਰ ਬਚਨ ਅਲਾਏ।
ਇਹ ਅਮਾਨਤ ਰਖ ਲੈ ਮੇਰੀ, ਸਿਖੀ ਹੁਣ ਸੰਭਾਲ ਹੈ ਤੇਰੀ।
ਬਾਰ੍ਹਮੇਂ ਜਾਮੇ ਜਦ ਆਵਾਂਗਾ, ਭਾਲ ਕਰਾਂਗਾ ਮੈ ਫਿਰ ਤੇਰੀ।
ਅਮਾਨਤ ਇਹ ਸਾਂਭ ਕੇ ਰਖੀਂ, ਇਹ ਨਿਸ਼ਾਨੀ ਹੋਵੇਗੀ ਮੇਰੀ।
ਰਾਮ ਸਿੰਘ ਹੋਵੇ ਮੇਰੋ ਨਾਮਾ, ਬਾਢੀ ਸੁਤ ਭੈਣੀ ਕੋ ਧਾਮਾ।
ਆ ਤੁਮਰਾ ਦਰਸ ਕਰੂੰਗਾ, ਇਹ ਅਮਾਨਤ ਲੈ ਚਰੂੰਗਾ।
ਸਤਿਗੁਰ ਬਚਨ ਕੀਏ ਫਿਰ ਪੂਰੇ, ਆ ਮਿਲੇ ਸਤਿਗੁਰ ਸੂਰੇ।
ਬਾਲਕ ਸਿੰਘ ਗੁਰ ਕਰੀ ਨਮਸਕਾਰ, ਅਮਾਨਤ ਦੇ ਉਤਾਰਿਆ ਭਾਰ॥



# ਸ੍ਰੀ ਗੁਰੂ ਬਾਲਕ ਸਿੰਘ

ਹੋਣਾ ਨਹੀ ਸੀ ਦੇਸ ਦਾ ਹਾਲ ਚੰਗਾ, ਬਾਲਕ ਸਿੰਘ ਨਾ ਹੁੰਦਾ ਬਲਵਾਨ ਏਥੇ।
ਮਾਰਗ ਦਸਦਾ ਨਾ ਜੇ ਨਾਮ ਵਾਲਾ, ਮਿਲਣਾ ਨਹੀ ਸੀ ਸਿਖੀ ਨਿਸ਼ਾਨ ਇਥੇ।
ਕਲਜੁਗ ਸੀ ਸਵਾਰ ਸਿਰ ਹੋਇਆ, ਦਿਸਣੀ ਨਹੀ ਸੀ ਦਸਤਾਰ ਸ਼ਾਨ ਏਥੇ।
ਮੰਨ ਆਗਿਆ ਆਪਣੇ ਸਤਿਗੁਰੂ ਦੀ, ਪਹਿਰਾ ਦੇਂਵਦਾ ਆਪ ਭਗਵਾਨ ਏਥੇ।
ਬੰਜਰ ਧਰਤ ਸੀ ਜਿਥੇ ਖੁਸ਼ਕ ਹੋਈ, ਲਾ ਦਿੱਤਾ ਸੀ ਨਾਮ ਦਿਵਾਨ ਏਥੇ।
ਕਾਮੀ ਕਪਟੀ ਵੀ ਜੋ ਸਰਨ ਆਉਂਦਾ, ਉਸ ਤੇ ਨਾਮ ਦਾ ਰੰਗ ਚੜ੍ਹਾਨ ਏਥੇ।
ਭਾਗ ਭਰੀ ਦੇ ਵਿਹੜੇ ਭਾਗ ਲਾਕੇ, ਡੁਬਦੇ ਕਈ ਆਇਆ ਬਚਾਣ ਏਥੇ।
ਸੋਭਾ ਸੁਣ ਕੇ ਹੋਰ ਜੋ ਕੋਈ ਆਏ, ਸਿਧੇ ਮਾਰਗ ਉਤੇ ਪਾਣ ਇਥੇ।
ਬਾਲਕ ਸਿੰਘ ਨੂੰ ਸਾਰੇ ਧੰਨ ਆਖੋ, ਹੁਕਮ ਮੰਨਿਆ ਗੁਰੂ ਦਾ ਆਣ।
ਅਹੰਕਾਰ ਵਿਚ ਸੀ ਜਿਹੜੇ ਚੂਰ ਹੋਏ, ਪੈ ਜਾਂਦੇ ਸੀ ਚਰਨਾਂ ਤੇ ਆਣ॥



## ਵੇਹੜੇ ਭਾਗ ਲਏ

ਭਾਗਭਰੀ ਦੇ ਵੇਹੜੇ ਭਾਗ ਲਾਕੇ,ਪਿਤਾ ਦਿਆਲ ਤੇ ਹੋਏ ਦਿਆਲ ਬਾਲਕ।
ਬਾਲਕ ਬਣ ਮਾਤਾ ਦੀ ਗੋਦ ਖੇਡੇ, ਏਹ ਅਨੋਖਾ ਰੂਪ ਅਕਾਲ ਬਾਲਕ।
ਸ਼ਕਤੀ ਭਗਤੀ ਰਖ ਗੁਪਤ ਇਹ, ਦਸ਼ਮੇਸ਼ ਦੀ ਅਗਿਆਕਾਰ ਬਾਲਕ।
ਤੇਰੇ ਦਰ ਤੇ ਝੋਲੀ ਅਡ ਬੈਠੇ, ਪਾ ਦੇ ਭਗਤੀ ਦਾ ਖੈਰ ਦਾਤਾਰ ਬਾਲਕ॥



## ਵਡਾ ਸੁਲਤਾਨ

ਕਰਾਂ ਨਿਮਸਕਾਰ ਮੈ, ਵਡੇ ਸੁਲਤਾਨ ਨੂੰ।
ਲਿਆ ਅਵਤਾਰ ਜਿਹਨੇ, ਮਾਰਗ ਦਿਖਾਣ ਨੂੰ।
ਭੁਲ ਕਿਵੇ ਸਕਦੇ ਹਾਂ, ਉਹਦੇ ਉਪਕਾਰ ਨੂੰ।
ਕਰਮਾਂ ਵਾਲੇ ਪਾਉਂਦੇ ਨੇ ,ਉਸ ਦੇ ਦਿਦਾਰ ਨੂੰ।

ਤੋੜਦਾ ਸੀ ਨਜ਼ਰ ਨਾਲ, ਉਹ ਵਡੇ ਅਹੰਕਾਰ ਨੂੰ।
ਪਾ ਦਿੰਦਾ ਝੋਲੀ ਵਿਚ, ਨਾਮ ਭੰਡਾਰ ਨੂੰ।
ਕੋਈ ਨਹੀ ਜਾਣਦਾ, ਏਸ ਦੀ ਸਾਰ ਨੂੰ।
ਭੁਲ ਕਿਵੇ ਸਕਦੇ ਹਾ, ਏਸ ਦੇ ਪਿਆਰ ਨੂੰ।

ਯਾਦ ਫਿਰ ਕਰੀਏ ਅਜ, ਉਹਦੇ ਉਪਕਾਰ ਨੂੰ।
ਦਸ ਗਿਆ ਜਿਹੜਾ, ਮਾਰਗ ਸਿਧਾ ਸੰਸਾਰ ਨੂੰ॥



# ਭਗਤ ਭੰਡਾਰ

ਗੁਰੂ ਹੈ ਭਗਤ ਭੰਡਾਰ, ਗੁਰ ਨਾਮ ਦਾ ਦਾਤਾ,
ਨਰਕਾਂ ਵਿਚੋ ਕਢ ਕੇ, ਕਰੇ ਪਾਰ ਉਤਾਰਾ।
ਲਖ ਅਪਰਾਧ ਕਰ ਕੇ, ਜੇ ਕੋਈ ਦਰ ਤੇ ਆਂਦਾ,
ਉਹ ਐਸਾ ਦੀਨ ਦਿਆਲ ਹੈ, ਝਟ ਬਖ਼ਸ਼ਣਹਾਰਾ।
ਉਹ ਤੇ ਸਦਾ ਦਿਆਲ ਹੈ, ਜਗ ਭੁਲਣ ਹਾਰਾ,
ਇਕੋ ਮੰਗ ਮੰਗਦੀ ਤੂੰ, ਬਖ਼ਸ਼ ਬਖ਼ਸ਼ਨ ਹਾਰਾ।
ਅਸੀ ਭੁਲੜ ਜੀਵ ਹਾਂ ਨਿਤ ਗ਼ਲਤੀ ਕਰੀਏ,
ਰਖ ਕੇ ਸਦਾ ਸਿਰ ਹਥ, ਕਰ ਪਾਰ ਉਤਾਰਾ॥



# ਭਾਰਤ ਮਾਂ ਦੀ ਪੁਕਾਰ

ਘਟਾ ਜ਼ੁਲਮ ਦੀਆ, ਅਜ ਫੇਰ ਛਾਈਆਂ.
ਧਰਮ ਦੀ ਗੁੰਮ ਗਈ, ਤੁਣ ਕਰਾਰ ਤੋਤੇ
ਜ਼ਾਲਿਮ ਜ਼ੁਲਮ ਦੇ ਗੀਤ, ਨੇ ਨਿਤ ਗਾਉਂਦੇ.
ਭੁਲ ਗਿਆ ਹੁਣ, ਬਾਣੀ ਪਿਆਰ ਤੋਤੇ
ਗੋਬਿੰਦ ਸਿੰਘ ਸਾਜਿਆ, ਪੰਥ ਖਾਲਸਾ ਨੇ.
ਗਊ ਗ਼ਰੀਬ ਦੀ ਸੁਣ ਪੁਕਾਰ ਤੋਤੇ
ਸਿਖੀ ਸਿਦਕ ਨੂੰ, ਦਿਤਾ ਸੀ ਦਾਨ ਜਿਹੜਾ.
ਭੁਲ ਬੈਠੇ ਉਹ ਅਸੀਂ ਉਪਕਾਰ ਤੋਤੇ
ਨਾਨਕ ਨਾਮ, ਜੋ ਅੰਮ੍ਰਿਤ ਗੋਬਿੰਦ ਦਿਤਾ.
ਛਡ ਬੈਠੇ ਹਨ ਪੰਜ ਕਕਾਰ ਤੋਤੇ
ਨਾ ਰਹੇ ਉਹ ਸੂਰਮੇ, ਨਾ ਸਿਦਕ ਦਿਤਾ.
ਫੇਰ ਭੇਜ ਕੋਈ, ਰਬੀ ਅਵਤਾਰ ਤੋਤੇ
ਮਾਤਾ ਧਰਤ ਰੋਈ ਕੁਰਲਾਈ ਡਾਢੇ.
ਸੁਣੀ ਗਈ ਸੀ ਉਹਦੀ ਪੁਕਾਰ ਤੋਤੇ
ਰਬੀ ਜੋਤ ਰਾਈਆਂ ਪ੍ਰਗਟਾਈ ਹੈ ਨੇ.
ਸਾਰੇ ਪਿੰਡ ਵਿਚ ਆਈ ਬਹਾਰ ਤੋਤੇ
ਜਸਾ ਸਿੰਘ ਸਦਾ ਕੌਰ ਦਾ ਲਾਲ ਬਣਿਆ.
ਆਇਆ ਧਰਮ ਬਚਾਣ ਸੰਸਾਰ ਤੋਤੇ
ਦੇਣ ਆਇਆ ਵਧਾਈਆਂ ਸੀ ਜੱਗ ਸਾਰਾ.
ਖ਼ੁਸ਼ੀ ਨਾਲ ਮਹਿਕਿਆ ਗੁਲਜ਼ਾਰ ਤੋਤੇ
ਆਇਆ ਦੇਸ ਆਜਾਦ ਕਰਾਣ ਵਾਲਾ.
ਬੰਜਰ ਧਰਤ ਆ ਲਾਈ ਬਹਾਰ ਤੋਤੇ।



# ਸੂਰਜ ਵੰਸੀ

ਸੂਰਜਵੰਸੀ ਇਕ ਸੀ ਰਘੂ ਰਾਜਾ, ਜਿਹਦੇ ਘਰ ਸੀ ਪੁਤਰ ਅਜੈ ਆਇਆ।
ਅਜੈ ਕੀਤੀ ਪੁਕਾਰ ਅਕਾਲ ਅਗੇ,ਰਾਣੀ ਉਸ ਦੀ ਦਸਰਥ ਲਾਲ ਜਾਇਆ।
ਦਸਰਥ ਕੀਤੀ ਤਪਸਿਆ ਰਬ ਦੀ, ਬਣਕੇ ਆਪ ਅਗਿਆਕਾਰ ਆਇਆ।
ਰਾਮ ਚੰਦ ਗੁਰੂ ਯੁਗ ਤ੍ਰੇਤੇ ਦਾ, ਸੀਤਾ ਮਾਤਾ ਨੂੰ ਉਸਨੇ ਨਾਲ ਪਾਇਆ।
ਲਵ ਕੁਸ਼ ਪੁੱਤ ਰਾਮ ਦੇ ਸੀ, ਬੇਦੀ ਸੋਢੀ ਦੀ ਕੁੱਲ 'ਚ ਭਾਗ ਲਾਇਆ।
ਨਾਨਕ ਬੇਦੀ, ਗੋਬਿੰਦ ਸੋਢੀ ਬਣ ਕੇ, ਇਸ ਕੁਲ ਨੂੰ ਆ ਭਾਗ ਲਾਇਆ।
ਪੁੱਤ ਵਿਸ਼ਕਰਮਾ ਦੇ ਨਲ ਨੀਲ ਦੋਵੇ ਲੰਕਾ ਜਾਣ ਦੇ ਲਈ ਪੁੱਲ ਬਣਾਇਆ।
ਲੰਕਾ ਜਿਤ ਕੇ ਰਾਮ ਜੀ ਖ਼ੁਸ਼ ਹੋਏ, ਵਰ ਦੇਣ ਦਾ ਸਮਾ ਸੀ ਆ ਧਾਇਆ।
ਵਰ ਮੰਗੋ ਨਲ ਤੇ ਨੀਲ ਸਾਥੋਂ , ਭਗਵਾਨ ਆਖਕੇ ਇਹ ਸੀ ਸੁਣਾਇਆ।
ਹੱਥ ਜੋੜ ਅਰਜ ਨਲ ਨੀਲ ਕੀਤੀ, ਸਾਡੀ ਕੁਲ ਚ ਆਵੋ ਰਘੁਰਾਇਆ।
ਰਾਮਚੰਦ ਜੀ ਸੋਚ ਕੇ ਬਚਨ ਕੀਤਾ, ਕਲਜੁਗ ਦੇ ਸਮੇ ਜਦ ਜੋਰ ਪਾਇਆ।
ਰਾਮਸਿੰਘ ਬਣ ਆਊਂਗਾ, ਕੁਲ ਬਾਢੀ ਵਾਅਦਾ ਜਾਣਿਓਂ ਤਾਂ ਨਿਭਾਇਆ।
ਸਦਾ ਕੌਰ ਜਸਾ ਸਿੰਘ ਦਾ ਲਾਲ ਇਹ, ਦੁਖ ਜਗ ਦੇ ਮਿਟਾਣ ਆਇਆ।
ਸੁੰਦਰ ਮੁਖ ਇਲਾਹੀ ਨੂੰ ਇਹਦਾ ਕਰਨ ਧਰਤ ਨੂੰ ਆਪ ਨਿਹਾਲ ਆਇਆ।
ਮਾਲਾ ਦੇ ਕੇ ਇਹ ਨਾਮ ਵਾਲੀ, ਦੁਖੀ ਦਿਲਾਂ ਦੇ ਦਰਦ ਮਿਟਾਣ ਆਇਅ।
ਬਸੰਤ ਪੰਚਮੀ ਸੁਹਣੀ ਰੁਤ ਆਈ, ਲੈ ਨਵੀਂ ਹੀ ਲੈ ਬਹਾਰ ਆਇਆ।
ਲਖ ਲਖ ਵਧਾਈ ਦਿਉ ਸਾਰੇ, ਭਗਵਾਨ ਆਪ ਧਾਰ ਅਵਤਾਰ ਆਇਆ॥



## ਸ੍ਰੀ ਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼

ਨਾਨਕ ਨਾਮ ਦੀ ਫੜ ਹਥ ਮਾਲਾ, ਰੀਤ ਗੋਬਿੰਦ ਵਾਲੀ ਨਿਭਾਣ ਆਇਆ।
ਸ਼ਾਂਤਮਈ ਦਾ ਫੜਕੇ ਹੱਥ ਝੰਡਾ ਜ਼ੁਲਮ ਜ਼ਾਲਮ ਦੇ ਆਪ ਮਿਟਾਣ ਆਇਆ
ਪੰਥ ਗੋਬਿੰਦ ਦਾ ਬਾਗ਼ ਖ਼ੁਸ਼ਬੂ ਵਾਲਾ, ਉਹ ਇਸਦੀ ਸ਼ਾਨ ਵਧਾਣ ਆਇਆ।
ਦੁਖੜੇ ਸਭ ਦੇ ਦੂਰ ਕਰਨ ਵਾਲਾ, ਪੱਕੀ ਨੀਂਹ ਅਜ਼ਾਦੀ ਬਣਾਨ ਆਇਆ।
ਲੱਖ ਲੱਖ ਵਧਾਈ ਜਗ ਦਏ ਸਾਰਾ, ਜੀਵ ਜੰਤ ਨੂੰ ਸੁਖੀ ਵਸਾਣ ਆਇਆ।
ਇਸ ਦੇ ਦਰ ਤੇ ਜਗ ਆਏ ਸਾਰਾ, ਖੁਲ੍ਹੇ ਖੁਲ੍ਹੇ ਭੰਡਾਰ ਵਰਤਾਣ ਆਇਆ।
ਧੰਨ ਧੰਨ ਮਾਤਾ ਸਦਾ ਕੌਰ ਉਸਦੀ ਨਵੀਂ ਖੇਡ ਜਿਸ ਖੇਡ ਦਿਖਾਣ ਆਇਆ॥



## ਤੇਰੀ ਯਾਦ

ਚਪਾ ਚਪਾ ਭਾਲਿਆ ਤੇਰੇ ਕੂਕਿਆ,ਵਾਹ ਜਿਥੇ ਜਿਥੇ ਚੱਲਿਆ।
ਗੋਰੇ ਤੈਨੂੰ ਲੈ ਗਏ ਬਰਮਾ, ਸਾਨੂੰ ਪਤਾ ਕੋਈ ਨਾ ਘੱਲਿਆ।
ਕਿਹੜੀ ਧਰਤੀ ਤੂੰ ਮਲ ਬੈਠਾ, ਸਾਥੋਂ ਨਾ ਜਾਏ ਵਿਛੋੜਾ ਝੱਲਿਆ।
ਦਰਦ ਅਨੋਖਾ ਇਹ ਹੈ ਡਾਢਾ, ਜਿਨ ਸੀਨਾ ਸਾਡਾ ਹੈ ਸੱਲਿਆ।
ਬਿਰਹੋ ਦੇ ਇਸ ਨਾਗ ਜ਼ਹਿਰੀਲੇ, ਕਿਉਂ ਸਾਡਾ ਦਰ ਹੈ ਮੱਲਿਆ।
ਨਾ ਕੋਈ ਵੈਦ ਵੇਖੇ ਨਬਜ਼ਾਂ, ਨਾ ਕੋਈ ਦਾਰੂ ਘੱਲਿਆ।
ਕਈਆਂ ਦੀਆ ਉਮਰਾਂ ਲੰਘੀਆ, ਦਰਦ ਉਹਨਾਂ ਨੇ ਝੱਲਿਆ।
ਹੁਣ ਤੇ ਕ੍ਰਿਪਾ ਕਰ ਮਿਹਰਬਾਨਾਂ, ਬਹੁਤ ਸਮਾਂ ਲੰਘ ਚੱਲਿਆ ॥



## ਗੁਰੂ ਰਾਮ ਸਿੰਘ ਜੀ

ਨਜ਼ਰ ਮੇ ਤਸਵੀਰ ਹੈ ਜਿਨਕੀ, ਜੁਬਾਂ ਪੇ ਨਾਮ ਹੈ ਉਨਕਾ।
ਉਨਕੀ ਯਾਦ ਮੇ ਬੈਠੇ, ਰਾਮ ਸਿੰਘ ਨਾਮ ਹੈ ਜਿਨਕਾ।
ਗ਼ਰੀਬੋਂ ਕੇ ਸਹਾਰੇ ਵੋਹ, ਖ਼ਜਾਨਾ ਨਾਮ ਹੈ ਉਨਕਾ।
ਗਏ ਪ੍ਰਦੇਸ ਜਬ ਸੇ ਵੋਹ, ਨਾ ਮਿਲਾ ਪੈਗ਼ਾਮ ਹੈ ਉਨਕਾ।
ਬੈਠੇ ਦਰਸ ਕੇ ਪਿਆਸੇ, ਕੌਣ ਸਾ ਧਾਮ ਹੈ ਉਨਕਾ।
ਨਜ਼ਰ ਮੇ ਤਸਵੀਰ ਹੈ ਜਿਨਕੀ ਜੁਬਾਂ ਪਰ ਨਾਮ ਹੈ ਉਨਕਾ॥



## ਆਵਨ ਕਹਿ ਗਏ

ਆਵਨ ਕਹਿ ਗਏ ਅਜਹੂੰ ਨਾ ਆਏ, ਕਾਲੀ ਬਦਲੀਆ ਮੋਹਿ ਡਰਾਏ।
ਪਿਆਸੀ ਅਖੀਆਂ ਤੋਹਿ ਨਿਹਾਰੇ, ਬਚਨ ਯਾਦ ਨਿਤ ਆਏ ਤਿਹਾਰੇ।
ਹੰਸਤੀਂ ਮੁਝ ਪਰ ਸਾਰੀ ਸਖੀਆਂ, ਤੋਰੇ ਮਿਲਨ ਕੀ ਕਰੂੰ ਜਾਂ ਬਤੀਆਂ
ਮਨ ਕੇ ਮੰਦਰ ਮੇ ਆਸ ਲਗਾਏ, ਉਮਰ ਯੂਹੀ ਕਹੀਂ ਬੀਤ ਨਾ ਜਾਏ।
ਕਹਾਂ ਭੇਜੂ ਪਤੀਆ ਜਾਂ ਭੇਜੂੰ ਸੰਦੇਸਵਾ, ਕੋਈ ਪਤਾ ਨਾ ਤੇਰਾ ਬਤਾਏ॥



# ਹਰ ਯੁਗ 'ਚ ਆਉਂਦਾ

ਤ੍ਰੇਤੇ ਦਾ ਰਾਮ ਬਣ ਅਯੁਧਿਆ ਰੁਆਈ ਸੀ,
ਅਜ ਉਹੀ ਘੜੀ ਭੈਣੀ ਉੱਤੇ ਆਈ ਸੀ।
ਕਰਮੋ ਦੀ ਕਾਲੀ ਕਮਲੀ ਮੋਢੇ ਤੇ ਪਾਈ ਸੀ,
ਸੰਗਤ ਸਾਰੀ ਧਾਹੀਂ ਤੂੰ ਰੁਆਈ ਸੀ
ਹਰੀ ਸਿੰਘ ਵੀਰ ਨੇ ਮਿੰਨਤ ਪਾਈ ਸੀ,
ਨੰਦਾਂ ਵੀ ਉਚੀ ਉਚੀ ਦਿੰਦੀ ਦੁਹਾਈ ਸੀ।
ਗਡੇ ਬੈਠ ਤੁਰਿਆ ਜਾਂਦਾ ਉਹ ਜਾਈ ਸੀ।
ਇਹ ਘੜੀ ਭੈੜੀ ਵਿਚ ਪੰਨਿਆ ਲਿਖਾਈ ਸੀ।
ਮਸਤਾਨੇ ਤੇਰੇ ਰੋਂਦੇ ਨਾ ਸੁਣੀ ਤੂੰ ਦੁਹਾਈ ਸੀ,
ਆਪ ਤੂੰ ਮੌਜੀ ਕਲਾ ਆਪਣੀ ਦਿਖਾਈ ਸੀ॥



# ਜੀਵਨ ਜੀਣ ਵਾਲਾ

ਜੀਵਨ ਜੀਣ ਵਾਲਾ ਕਿਥੋਂ ਲਭੀਏ ਨੀ,
ਜਦੋਂ ਹੋਇਆ ਨਹੀ ਅਜੇ ਦਿਦਾਰ ਉਹਦਾ।
ਪਲ ਪਲ ਕੱਟਦੇ ਉਹਦੀ ਯਾਦ ਅੰਦਰ,
ਦੇਵੇ ਸੁਨੇਹਾ ਕੋਈ ਪੱਤਰ ਕਾਰ ਉਹਦਾ।
ਉਹ ਜਾ ਬੈਠਾ ਸਮਾਧੀ ਧਿਆਨ ਅੰਦਰ,
ਭੁੱਲਦਾ ਨਹੀ ਪਰ ਸਾਨੂੰ ਪਿਆਰ ਉਹਦਾ।
ਉਹਦੇ ਬਾਝ ਅੜੀਏ ਸਾਡਾ ਜੀਣ ਕਾਹਦਾ,
ਮਿਲੇ ਸੁਨੇਹਾ ਨਾ ਜੇ ਇਸਵਾਰ ਉਹਦਾ।
ਪੁਛੋ ਪ੍ਰੇਮੀ ਕਿਸੇ ਵੀ ਤੋ ਜਾਕੇ,
ਬਿਰਹੋ ਸਤਾਏ ਜੇ ਮਿਲੇ ਨਾ ਯਾਰ ਉਹਦਾ।
ਹੁਣ ਆ ਤਰੰਗਾ ਲਹਿਰਾਏ ਏਸ ਦੇਸ ਤੇਰੇ,
ਉਹ ਵੀ ਆਖੇ ਕਰਨਾ ਮੈਂ ਦਿਦਾਰ ਉਹਦਾ॥



# ਸੰਦੇਸੜਾ

ਵਗਦੀ ਠੰਢੀ ਪੌਣ ਨੀ ਅੜੀਏ, ਜਾਵੀਂ ਦੇਸ ਪਿਆਰੇ।
ਜਾਕੇ ਆਖੀਂ ਉਸ ਦੇ ਤਾਈਂ, ਤੂੰ ਕਿਉਂ ਮਨੋ ਵਸਾਰੇ।
ਸਾਰੇ ਰਿਸ਼ਤੇ ਛਡ ਇਸ ਜਗ ਦੇ, ਤੇਰੇ ਦਰ ਤੇ ਆਏ।
ਬੈਠੇ ਹਾਂ ਬਸ ਯਾਦ ਤੇਰੀ ਚ', ਤੂੰ ਨਾ ਦਰਸ ਦਿਖਾਏ।
ਉੜੀਕਾਂ ਕਰਦੇ ਕਈ ਮਸਤਾਨੇ, ਜੀਵਨ ਨੇ ਲੰਘਾਏ।
ਤੇਰੀ ਯਾਦ ਦੇ ਅੰਦਰ ਬੈਠੇ, ਆਪਣਾ ਆਪ ਗੁਆਏ।
ਰਾਤ ਦਿਵਸ ਉਹ ਕੂਕਦੇ ਰਹਿੰਦੇ, ਤਕ ਮੁਖੜੇ ਮੁਰਝਾਏ।
ਹੁਣ ਤਾਂ ਦੇ ਦੇ ਬੂੰਦ ਦਰਸ ਦੀ, ਹੋ ਗਏ ਬਹੁਤ ਤਿਹਾਏ।
ਕੰਨੀ ਸੁਣੀਏ ਬਚਨ ਤੇਰੇ, ਕਿਉਂ ਡਾਢੇ ਤੂੰ ਤਰਸਾਏ।
ਹੁਣ ਵੀ ਆਸ ਕਰਦੇ ਪੂਰੀ, ਜਨਮ ਨਾ ਬ੍ਰਿਥਾ ਜਾਏ॥



## ਗੁਰੂ ਹਰੀ ਸਿੰਘ

ਹਰਿਆ ਹਰੀ ਸਿੰਘ ਰੱਖਿਆ ਬਾਗ਼ ਸਿੱਖੀ,
ਮਾਰਗ ਦਸਿਆ ਅਗੋਂ ਜਾਣ ਵਾਲਾ।
ਛਡ ਦੇਸ ਰਾਮ ਪ੍ਰਦੇਸ ਗਏ,
ਹੁਕਮ ਹੋਇਆ ਪੰਥ ਚਲਾਣ ਵਾਲਾ।
ਹਰੀ ਸਿੰਘ ਸਿੱਖੀ ਸੀ ਹਰਿ ਰਖੀ,
ਹੁਕਮ ਮੰਨਿਆ ਸੀ ਵੱਡੇ ਦਾ ਮਾਣ ਵਾਲਾ।
ਭਰਤ, ਰਾਮ ਵਾਂਗ ਸੀ ਪਿਆਰ ਇਹਦਾ,
ਜੋਤ ਇਕੋ ਤੇ ਹੁਕਮ ਨਿਭਾਣ ਵਾਲਾ।
ਕਰਮਾਂ ਵਾਲਿਆਂ ਕੀਤੇ ਦਿਦਾਰ ਇਹਦੇ,
ਆਇਆ ਡੋਲਦੀ ਨਈਆ ਬਚਾਣ ਵਾਲਾ।
ਸਦਾ ਕੌਰ ਜਸਾ ਸਿੰਘ ਦਾ ਲਾਡਲਾ ਇਹ,
ਭਾਗ ਭੈਣੀ ਦੇ ਇਹ ਜਗਾਣ ਵਾਲਾ॥



## ਤੇਰਾ ਦਰਸ ਕੀਤਾ

ਜਿਸ ਦਿਨ ਤੋਂ ਤੇਰਾ ਦਰਸ ਕੀਤਾ, ਇਹ ਜਗ ਚੰਗਾ ਲਗਦਾ ਨਹੀਂ।
ਮਧੁਪ ਤੋਂ ਮਿਠਾ ਰਸ ਇਸਦਾ, ਤਾਹੀ ਤਾਂ ਬੰਦਾ ਛਡਦਾ ਨਹੀਂ।
ਵਾਜਾਂ ਮਾਰ ਕੇ ਥੱਕ ਜਾਂਦੇ ਤੂੰ ਵਿਹੜੇ ਸਾਡੇ ਵੜਦਾ ਨਹੀਂ।
ਤੂੰ ਵੀ ਡਾਢਾ ਜੁਗਤੀ ਹੈ ਸਦਾ ਕੋਲ ਕਿਸੇ ਨੂੰ ਰਖਦਾ ਨਹੀਂ॥



## ਗੁਰੂ ਬਿਨ ਗਤ ਨਹੀਂ

ਰੁਤ ਬਾਝ ਵਤ ਨਹੀ, ਗੁਰੂ ਬਿਨਾ ਗਤ ਨਹੀਂ।
ਨਾਮ ਬਿਨਾ ਭਗਤੀ ਨਹੀਂ, ਭਗਤੀ ਬਿਨਾ ਸ਼ਕਤੀ ਨਹੀਂ।
ਦਇਆ ਬਾਝ ਧਰਮ ਨਹੀਂ, ਧਰਮ ਬਾਝ ਕਰਮ ਨਹੀਂ।
ਇਸਤਰੀ ਵਰਗੀ ਸ਼ਰਮ ਨਹੀ, ਮਾਂ ਬਾਝ ਜਨਮ ਨਹੀਂ।
ਧਰਤ ਬਾਝ ਉਪਜ ਨਹੀਂ, ਹੋਰ ਕੋਈ ਜੁਗਤ ਨਹੀਂ॥



## ਸਾੜਾ ਛਡਕੇ

ਸਾੜਾ ਛਡ ਕੇ ਚੰਗੀ ਰੀਸ ਵਧਾਈਏ, ਰੀਸੋਂ ਅਗੇ ਵਧਦੇ ਜਾਈਏ।
ਦੇਖ ਕਿਸੇ ਨੂੰ ਕਦੀ ਨਾ ਸੜੀਏ, ਸਤਿਗੁਰ ਜੀ ਦੀ ਸਰਨੀ ਪੜੀਏ।
ਇਕ ਦੂਜੇ ਦੇ ਹਥ ਨੂੰ ਫੜੀਏ, ਸੁਚ ਸੋਧ ਦੀ ਪੌੜੀ ਚੜ੍ਹੀਏ।
ਸਤਿਗੁਰ ਜੀ ਦੇ ਬੋਲੇ ਫੜੀਏ, ਗੁਰਮੁਖੀ ਅੱਖਰ ਆਪਾਂ ਪੜ੍ਹੀਏ।
ਚਿਟੀ ਮਾਲਾ ਨਾਮ ਦੀ ਫੜੀਏ, ਤੜਕੇ ਉਠ ਕੇ ਭਜਨ ਵੀ ਕਰੀਏ।
ਸਾੜਾ ਛੱਡ ਚੰਗੀ ਰੀਸ ਵਧਾਈਏ, ਰੀਸੋਂ ਆਪਾਂ ਵਧਦੇ ਜਾਈਏ॥



# ਗੁਰੂ ਪ੍ਰਤਾਪ

ਜੀਵਨੱ ਮਾਤਾ ਦਾ ਚੰਨ ਇਹ, ਸੀ ਜੀਵਨ ਸੰਸਾਰ ਦਾ,
ਭਰ ਭਰ ਝੋਲੀਆਂ ਇਹ, ਕਦੇ ਨਹੀਂ ਸੀ ਹਾਰ ਦਾ।
ਕਰ ਉਪਕਾਰ ਕਦੇ, ਨਹੀਂ ਸੀ ਚਿਤਾਰਦਾ,
ਇਹ ਵਾਲੀ ਮਾਲੀ ਜਗ ਦਾ, ਹੈ ਸੀ ਰਾਖਾ ਸੰਸਾਰ ਦਾ।
ਉਜੜੇ ਵਸਾਏ ਇਹ, ਪ੍ਰਦੇਸੀਂ ਆ ਕੇ ਤਾਰ ਦਾ,
ਤਾਰਦਾ ਨਿਗਾਹ ਨਾਲ,ਜਿਹੜਾ ਦਰ ਆ ਪੁਕਾਰਦਾ।

ਤੇਰੇ ਚਰਨਾਂ ਦੀ ਧੂੜ ਮੈਂ, ਮਥੇ ਉਤੇ ਲਾਈ ਜਾਵਾਂ,
ਦਿਤੀ ਹੋਈ ਜੀਭਾ ਨਾਲ, ਤੇਰੇ ਗੁਣ ਗਾਈ ਜਾਵਾਂ।

ਨਾਨਕ ਨੇ ਲਾਇਆ ਬੂਟਾ, ਤੂੰ ਨਾਮ ਵਾਲਾ ਦਸਿਆ,
ਸਮੇ ਸਮੇ ਬਣ ਮਾਲੀ ਤੂੰ ਸਾਂਭ ਸਾਂਭ ਕੇ ਰਖਿਆ॥



## ਇਸ ਸੁਲਤਾਨ ਦਾ

ਕਿਡਾ ਕੁ ਆਕਾਰ ਦਸਾਂ, ਏਸ ਸੁਲਤਾਨ ਦਾ,
ਕੀਤੇ ਜਿਸਨੇ ਦਰਸ, ਉਹੀ ਇਹਨੂੰ ਜਾਣਦਾ।
ਮਾਲੀ ਵਾਲੀ ਇਹ, ਸਿਖੀ ਗੁਲਜ਼ਾਰ ਦਾ,
ਦੁਖੀਆਂ ਦਾ ਦਾਰੂ ਇਹ, ਸਾਗਰ ਸੀ ਪਿਆਰ ਦਾ।
ਚੋਜੀ ਪ੍ਰੀਤਮ ਚੋਜ ਕਰ, ਕੰਮ ਵਿਗੜੇ ਸੁਆਰ ਦਾ,
ਰਾਮ, ਕਦੀ ਸ਼ਾਮ ਬਣ, ਪ੍ਰਦੇਸੀਂ ਕਦੀ ਤਾਰਦਾ।
ਬੰਜਰੀ ਬਹਾਰ ਲਾ ਕੇ, ਇਹ ਉਜੜੇ ਵਸਾਂਵਦਾ,
ਰਾਮ ਦੇ ਵਿਯੋਗ, ਪ੍ਰਯੋਗਾਂ ਨੂੰ ਚਲਾਂਵਦਾ।
ਨਾਲ ਭੁਪਿੰਦਰ, ਪ੍ਰਯੋਗੀਂ ਬੀਬੀਆ ਬਠਾਂਵਦਾ,
ਇਹਦੇ ਉਪਕਾਰਾਂ ਦਾ, ਨਾ ਅੰਤ ਕੋਈ ਪਾਂਵਦਾ।
ਜਿਹੜਾ ਦਰ ਆਏ ਉਹ ਖਾਲੀ ਨਹੀਂ ਸੀ ਜਾਵਦਾ,
ਨੂਰੀ ਪ੍ਰਤਾਪ ਐਸਾ ਦਰਸ ਦਿਖਾਂਵਦਾ॥



## ਉਹਦੇ ਉਪਕਾਰ

### ਗੁਰੂ ਪ੍ਰਤਾਪ ਸਿੰਘ

ਭੁਲ ਕਿਵੇ ਸਕਦੇ ਹਾਂ, ਕੀਤਾ ਤੇਰਾ ਪਿਆਰ ਉਹ।
ਰੋਮ ਰੋਮ ਵਸਿਆ ਸਦਾ ਤੇਰਾ ਹੀ ਦਿਦਾਰ ਉਹ।
ਤਕ ਤੇਰੇ ਬੂਟਿਆ ਤੇ, ਆਗਿਆ ਨਿਖਾਰ ਉਹ।
ਲਾਲ ਤੇਰੇ ਐਸੀ ਚਲਾਈ ਜਗ ਕਾਰ ਉਹ।
ਯਾਦ ਆਉਦਾਂ ਸਮਾਂ, ਹੋਇਆ ਸਮਾਂ ਭਾਵੇਂ ਬੀਤਿਆਂ।
ਖੁਲ੍ਹ ਜਾਂਦਾ ਜ਼ਖ਼ਮ ਉਹ, ਰਹਿੰਦਾ ਨਹੀਂ ਸੀਤਿਆਂ।
ਬੁਝਦੀ ਨਹੀ ਪਿਆਸ ਉਹ ਹੋਰ ਕੁਝ ਪੀਤਿਆਂ।
ਜਾਈਏ ਨਾ ਭਰੇ ਤੇ ਰਹੀਏ ਸਦਾ ਰੀਤਿਆਂ॥



## ਝੋਲੀਆਂ ਸੀ ਭਰਦਾ

ਸਤਿਗੁਰੂ ਪ੍ਰਤਾਪ ਸਾਡਾ, ਐਸੀ ਠੰਢ ਬਰਸੌਂਉਂਦਾ ਸੀ,
ਸੁਚ ਸੋਧ ਦਸ ਸਾਨੂੰ ਉਹ, ਨਾਮ ਵਲ ਲਾਉਂਦਾ ਸੀ ।
ਅੜ ਜਾਂਦਾ ਜੇ ਕੋਈ, ਨਜਰ ਉਹ ਇਕ ਪਾਉਦਾ ਸੀ,
ਚਰਨੀ ਢਹਿ ਉਹੋ ਭੁਲ ਆ ਕੇ ਬਖ਼ਸ਼ਾਉਂਦਾ ਸੀ ।
ਨੂਰੀ ਉਹਦੇ ਮੁਖੜੇ ਤੋਂ ਵਾਰੇ ਵਾਰੇ ਜਾਂਦੇ ਸੀ।
ਕੰਨ ਵਿਚ ਫੂਕ ਜਦ, ਨਾਮ ਦੀ ਲੁਆਉਂਦਾ ਸੀ।
ਜਨਮਾਂ ਦੇ ਬੁਰੇ ਲੇਖ ਉਹ ਪਲ ਚ ਮਿਟਾਉਂਦਾ ਸੀ।
ਚੌਰਾਸੀ ਲਖ ਜੂਨੋ ਕੱਢ, ਸਾਧ ਸੰਤ ਬਣਾਉਂਦਾ ਸੀ ।
ਵਡ ਪ੍ਰਤਾਪੀ ਦਾ ਪਿਆਰ, ਜਿਵੇ ਗੰਗਾ ਦੀ ਧਾਰ ਸੀ,
ਦਰ ਜਿਹੜਾ ਆਉਦਾ ਸੀ, ਭਰ ਝੋਲੀਆ ਵਰਤਉਦਾ ਸੀ।
ਏਸ ਸੋਹਣੀ ਮੂਰਤ ਦਾ, ਕਿਸੇ ਅੰਤ ਨਹੀ ਪਾਇਆ ਸੀ,
ਹਰ ਦਰ ਆਇਆ ਦਾਤਾਂ ਦੇ ਕੇ ਉਸਨੇ ਰਜਾਇਆ ਸੀ॥



## ਵਿਛੋੜਾ ਗੁਰੂ ਪ੍ਰਤਾਪ ਦਾ

ਮੰਗਲ, ਰਤਨ ਤੇ ਵਜ਼ੀਰ ਤੇਰਾ, ਖੜਾ ਵਾਜਾਂ ਮਾਰਦਾ।
ਹੋਣਾ ਨਹੀਂ ਦਰਸ ਸਾਨੂੰ, ਸੁਹਣੇ ਉਸ ਯਾਰ ਦਾ।
ਸਾਡੇ ਲਈ ਜਿਹੜਾ, ਆਪ ਦੁਖੜੇ ਸਹਾਰਦਾ।
ਕਦੋਂ ਦੇਣੇ ਦਰਸ, ਦਿਲ ਪਿਆਸਾ ਹੈ ਦਿਦਾਰ ਦਾ।
ਤੋੜੀ ਗੰਢ ਪਿਆਰ ਦੀ, ਪੰਥ ਰਿਹਾ ਪੁਕਾਰ ਦਾ।
ਸ਼ੰਗਾਰ ਹੈ ਸੀ ਤੇਰੇ ਨਾਲ, ਸੋਹਣੇ ਦਰਬਾਰ ਦਾ।
ਕੋਈ ਨਾ ਕਿਨਾਰਾ ਦਿਸੇ, ਉਰਾਰ ਦਾ ਤੇ ਪਾਰ ਦਾ।
ਰਾਤ ਦਿਨ ਬਿਰਹਾ ਦਾ ਨਾਗ ਡੰਗ ਮਾਰ ਦਾ॥



# ਬੰਜਰੀਂ ਬਹਾਰਾਂ ਨੂੰ

ਗੁਰੂ ਪ੍ਰਤਾਪ ਅਇਆ ਬੰਜਰੀ ਬਹਾਰਾ ਨੂੰ,
ਤਾਰ ਦਾ ਨਿਗਾਹ ਨਾਲ ਲੱਖਾਂ ਤੇ ਹਜ਼ਾਰਾ ਨੂੰ।
ਤੇਰੇ ਚਰਨਾਂ ਦੀ ਧੂੜ, ਮਥੇ ਉਤੇ ਲਾਈ ਜਾਵਾਂ,
ਦਿਤੀ ਹੋਈ ਜੀਭਾ ਤੇਰੇ, ਗੁਣ ਗਾਈ ਜਾਵਾਂ।
ਆਈਆਂ ਸਭ ਔਕੜਾਂ ਨੂੰ, ਆਪ ਸੀ ਸੰਭਾਰਦਾ,
ਸਾਂਭ ਕੇ ਰਖਦਾ ਸੀ, ਸੋਮਾ ਸੀ ਪਿਆਰ ਦਾ।
ਬੈਠੇ ਪ੍ਰਦੇਸੀ ਰਾਹ ਤਕਦੇ ਸੀ ਯਾਰ ਦਾ,
ਜੰਗਲੀਂ ਜਾ ਨਾਮ ਦੇ ਪਸੂਆਂ ਨੂੰ ਤਾਰਦਾ।
ਤਰਸ ਦੇ ਨੇ ਸਾਰੇ ਅਜ ਉਸ ਦੇ ਪਿਅਰ ਨੂੰ,
ਦੁਖੀਆਂ ਦੇ ਦੁਖ ਹਰੇ, ਤਾਰੇ ਸਭ ਸੰਸਾਰ ਨੂੰ।
ਗੁਰੂ ਪ੍ਰਤਾਪ ਆਇਆ ਬੰਜਰੀਂ ਬਹਾਰਾਂ ਨੂੰ,
ਤਾਰਦਾ ਨਿਗਾਹ ਨਾਲ ਸੀ ਲੱਖਾਂ ਤੇ ਹਜ਼ਾਰਾਂ ਨੂੰ॥



# ਖ਼ੁਸ਼ੀਆਂ ਦਾ ਦੌਰ

ਭੈਣੀ ਵਿਚ ਅਜ ਦੌਰ, ਖ਼ੁਸ਼ੀਆ ਦਾ ਛਾ ਗਿਆ,
ਅਰਸ਼ਾਂ ਦਾ ਨੂਰ ਅਜ, ਫਰਸ਼ਾਂ ਤੇ ਆ ਗਿਆ।

ਭੁਪਿੰਦਰ ਦੀ ਗੋਦ ਵਿਚ, ਬਾਲ ਬਣ ਸੁਹਾਲਿਆ,
ਪਿਤਾ ਪ੍ਰਤਾਪੀ ਦਾ ਸੀ ਪਿਆਰ ਉਸ ਪਾ ਲਿਆ।

ਬਾਲਾਂ ਵਿਚ ਬਾਲ ਇਕ ਸੁਹਣਾ ਆ ਗਿਆ,
ਆਪਣੇ ਇਹ ਹਾਣੀਆ ਨੂੰ, ਨਾਮ ਸੀ ਜਪਾ ਗਿਆ।

ਧੀਰਜ ਦੀ ਧੁਰ ਇਹ, ਬਹਾਰ ਬਣ ਛਾ ਗਿਆ,
ਪਾਪਾਂ ਤੋ ਹਟਾ ਇਹ ਸਿਧੇ ਰਾਹੇ ਪਾ ਗਿਆ।

ਭੈਣੀ ਵਿਚ, ਗੁਰਬਾਣੀ ਰਸ ਵਰਤਾ ਗਿਆ,
ਬਾਲਕਾਂ ਦੇ ਤਾਈ ਸੰਗੀਤ ਇਹ ਸਿਖਾ ਗਿਆ।

ਅਰਸ਼ਾਂ ਦਾ ਨੂਰ ਅਜ ਫ਼ਰਸ਼ਾ ਤੇ ਆ ਗਿਆ,
ਦੁਖੀ ਹੋਏ ਜੀਵ ਜੰਤ ਸੁਖੀਂ ਵਸਾ ਗਿਆ।

ਬੇਅੰਤ ਦੀ ਬੇਅੰਤ ਲੀਲਾ, ਨਾ ਕੋਈ ਪਾ ਗਿਆ,
ਸਭ ਦੇ ਦਿਲਾਂ ਤੇ, ਪਿਆਰ ਏਹਦਾ ਛਾ ਗਿਆ॥



## ਵਾਲੀ ਸੰਸਾਰ ਦਾ

ਭੈਣੀ ਵਿਚ ਅਇਆ ਇਹ ਵਾਲੀ ਸੰਸਾਰ ਦਾ,
ਦੁਖੀਆ ਦੇ ਦੁਖ ਹਰੇ ਸੋਮਾ ਇਹ ਪਿਆਰ ਦਾ।
ਭੁਪਿੰਦਰ ਦਾ ਲਾਲ ਇਹ, ਨੂਰ ਗੁਰ ਪ੍ਰਤਾਪ ਦਾ,
ਨੂਰੀ ਹੈ ਸੀ ਨੂਰ ਜਗੋਂ ਸੁਹਣ ਸੁਹਣਾ ਜਾਪਦਾ।
ਭੈਣੀ ਮਾਣੇ ਨਿਤ ਰੰਗ, ਏਸ ਦੇ ਮਿਲਾਪ ਦਾ,
ਦੁਖੀਆ ਦੇ ਦੁਖ ਹਰੇ, ਰੂਪ ਮਾਈ ਬਾਪ ਦਾ।
ਬੇਅੰਤ ਦੀ ਅਗਣੰਤ ਲੀਲਾ, ਕੋਈ ਕੋਈ ਜਾਣਦਾ,
ਖ਼ੁਸ਼ੀਆ ਦਾ ਰੰਗ ਹੈ, ਸੰਸਾਰ ਸਾਰਾ ਮਾਣਦਾ।
ਨਾਮ ਦਾ ਦਾਰੂ ਦੇ, ਭੰਡਾਰ ਦੇਵੇ ਰਾਗ ਦਾ,
ਦੇਵੇ ਦਾਤ ਸਦਾ ਵੱਧ ਸਾਡੇ ਜੋ ਭਾਗ ਦਾ।
ਦੇਸ ਪ੍ਰਦੇਸ ਜਾ, ਇਹ ਸਭਨਾ ਨੂੰ ਤਾਰਦਾ,
ਪਸੂ ਪੰਛੀਆ ਦੇ ਲਈ, ਸੋਮਾ ਏ ਪਿਆਰ ਦਾ॥



# ਜਿਥੇ ਬੈਠਣ ਬੈਕੁੰਠ

ਡੁਬਿਆ ਸੂਰਜ ਤੇ ਹੋਇਆ ਹਨੇਰ ਸਾਰੇ,
ਗੁਰੂ ਪ੍ਰਤਾਪ ਵਿਛੋੜਾ ਪਾਣ ਲਗਾ।

ਰੋਂਦਾ ਸੀ ਜਹਾਨ ਸਿਰ ਮਾਰ ਕੰਧਾਂ,
ਪੰਥ ਸਾਰਾ ਦੁਹਾਈਆਂ ਪਾਣ ਲਗਾ।

ਚੜ੍ਹਿਆ ਸੂਰਜ ਨਵ ਚਾਨਣ ਫੇਰ ਹੋਇਆ,
ਉਹ ਆਪਣਾ ਤੇਜ ਵਿਖਾਣ ਲਗਾ।

ਮੂਰਤ ਉਸੇ ਦੀ ਗੁਰੂ ਜਗਜੀਤ ਸਿੰਘ ਨੂੰ,
ਗੁਰੂ ਪ੍ਰਤਾਪ ਸੀ ਗਦੀ ਬਿਠਾਣ ਲਗਾ।

ਸਭ ਦੇ ਦਿਲਾਂ ਚ ਖੁਸ਼ੀਆ, ਸੀ ਫੇਰ ਹੋਈਆਂ,
ਇਹ ਮਿਠੇ ਬਚਨ ਉਹੀ ਫਿਰ ਸੁਣਾਨ ਲਗਾ।

ਅੰਮ੍ਰਿਤ ਵੇਲੇ ਇਹ ਆਸਾ ਦੀ ਵਾਰ ਲਾ ਕੇ,
ਰੰਗ ਓਹੀ ਫਿਰ ਵਰਤਾ ਦਿਖਾਣ ਲਗਾ।

ਕਦੀ ਇਕ ਧਰੂ ਸੀ ਜੰਗਲੀ ਨਾਮ ਜਪਦਾ,
ਇਹ ਹੁਣ ਘਰ ਘਰ ਧਰੂ ਬਣਾਣ ਲਗਾ।

ਜਿਥੇ ਬੈਠਣ ਉਹ ਉਥੇ ਹੀ ਬੈਕੁੰਠ ਬਣਦਾ,
ਗੁਰਬਾਣੀ ਜਾ ਆਪ ਇਹ ਗਾਣ ਲਗਾ।

ਇਹਦੇ ਦਰਸ ਵਿਚ ਸੀ ਜਾਦੂ ਮਨ ਮੋਹਣਾ,
ਦਰਸ ਕਰ ਫਿਰ ਕਿਤੇ ਨਾ ਜਾਣ ਲਗਾ॥



# ਕੌਤਕ

ਇਕ ਦਿਨ ਬੈਠੇ ਬੈਠੇ ਹੀ, ਵਡਪ੍ਰਤਾਪੀ ਸੋਚ ਲਿਆ,
ਇਕ ਨਿਰਾਲੀ ਖੇਡ ਰਚਾਈ, ਵਿਰਲੇ ਵਿਰਲੇ ਸਮਝ ਲਿਆ।

ਆਪਣੇ ਭਰੇ ਤਬੇਲੇ ਵਿਚੋਂ, ਸ਼ੈਤਾਨੀ ਘੋੜਾ ਸਦ ਲਿਆ,
ਜੋ ਨਾ ਹੈ ਸੀ ਕਾਬੂ ਆਉਦਾ, ਸਭਨਾ ਨੇ ਸੀ ਪਰਖ ਲਿਆ।

ਗੁਰ ਪ੍ਰਤਾਪੀ ਥਾਪੀ ਦੇ, ਆਪਣੇ ਕੋਲ ਖਲਾਰ ਲਿਆ,
ਕਰਨ ਸਵਾਰੀ ਘੋੜੇ ਉਤੇ, ਬਾਬਾ ਜੀ ਨੂੰ ਸਦ ਲਿਆ।

ਦੇ ਲਗਾਮਾਂ ਘੋੜੇ ਦੀਆ, ਮੁਖੋਂ ਸੀ ਇਹ ਬਚਨ ਕਿਹਾ,
ਲਵੋ ਸੰਭਾਲੋ ਕਰੋ ਸਵਾਰੀ,ਬਾਬਾ ਜੀ ਸਤਬਚਨ ਕਿਹਾ।

ਵਡ ਪ੍ਰਤਾਪੀ ਤਕ ਤਕ ਸੋਚਣ, ਇਸ ਤੋਂ ਬਚਾ ਲਵੇਗਾ,
ਏਹ ਘੋੜਾ ਹੈ ਕਲਜੁਗ ਰੂਪੀ, ਤਕੀਏ ਕਿਵੇ ਸੰਭਾਲੇ ਗਾ।

ਇਸ ਖਹਿਕੇ ਤੁਰਨਾ ਪੁਠੇ ਰਾਹੇ, ਸਿਧੇ ਕਿਵੇ ਇਹ ਪਾਵੇ ਗਾ ,
ਸੂਰਜ ਦੀਅ ਪੈ ਗਈਅ ਕਿਰਨਾਂ, ਫਿਰ ਅਗੋਂ ਕੌਣ ਅਟਕਾਵੇਗਾ।

ਗੁਰ ਪ੍ਰਤਾਪੀ ਦੇ ਕੇ ਥਾਪੀ, ਜਾ ਘੋੜੇ ਦੀ ਵਾਗ ਫੜਾਈ ਸੀ,
ਘੋੜੇ ਦੀਆ ਫਿਰ ਖੁਲ੍ਹੀਆਂ ਵਾਗਾਂ, ਦੇਣੀ ਕੀ ਉਸ ਡਾਹੀ ਸੀ।

ਕਲਜੁਗ ਵਾਂਗ ਇਸ ਘੋੜੇ ਨੇ, ਤੇਜ ਦੀ ਦੌੜ ਲਗਾਈ ਸੀ,
ਰੋਕਣ ਲਈ ਜਾ ਖਿਚੀਆਂ ਲਗਾਮਾਂ, ਹੋ ਟੋਟੇ ਹਥ ਆਈ ਸੀ।

ਏਹ ਘੋੜਾ ਸੀ ਕਲਜੁਗ ਰੂਪੀ, ਇਸ ਨੇ ਚਾਲ ਵਧਾਈ ਸੀ,
ਇਹ ਸੀ ਚਲਦਾ ਅਪਣੀ ਚਾਲੇ, ਰੋਕਣ ਵਾਲਾ ਦਾਈ ਸੀ।

ਘੁਟ ਗਲਵਕੜੀ ਪਾਈ ਗਲ ਨੂੰ, ਕੰਨ ਨੂੰ ਖਿੱਚ ਪਾਈ ਸੀ,
ਸਿਧਾ ਉਸ ਥਾਂ ਆ ਖਲੋਇਆ, ਜਿਥੋ ਰੇਸ ਉਸ ਲਈ ਸੀ।

ਆਖਣ ਕਲਜੁਗ ਭਾਵੇ ਕਿੰਨਾ ਡਾਢਾ, ਤੂੰ ਸਿਧੇ ਰਾਹੇ ਪਾਵੇਂਗਾ।
ਜਗਜੀਤ ਨਾਮ ਜੋ ਤੇਰਾ ਹੈ, ਤੂੰ ਸਾਰੇ ਜਗ ਤੇ ਛਾਵੇਂਗਾ॥

(ਕਵਿਤਾ ਵਿਚ ਜੋ ਬਾਬਾਜੀ ਨਾਮ ਹੈ ਉਹ ਗੁਰੂ ਜਗਜੀਤ ਸਿੰਘ ਜੀ ਦਾ ਹੈ।)



## ਕਰਨ ਕਾਰਨ ਸਮਰਥ

ਸਭ ਕਰਨ ਕਾਰਨ ਸਮਰਥ ਆਏ ਪਰ ਇਹਦੀ ਗਲ ਕੁਝ ਹੋਰ ਹੀ ਹੈ।
ਜਦ ਟਿਕਦਾ ਸੀਸ ਸੀ ਚਰਨਾਂ ਤੇ, ਉਸ ਮੌਜ ਰੰਗ ਕੁਝ ਹੋਰ ਹੀ ਹੈ।
ਆ ਰਖੇ ਹਥ ਇਹ ਸਿਰ ਉਤੇ, ਹਰ ਇਕ ਦਾ ਕੁਝ ਹੋਰ ਹੀ ਹੈ।
ਮਿਲ ਜਾਵੇ ਧੂੜ ਜੇ ਚਰਨਾਂ ਦੀ ਇਹ ਦੁਖਾਂ ਦਾ ਦਾਰੂ ਹੋਰ ਹੀ ਹੈ।
ਜੇ ਲਵੇ ਕੋਲ ਬਹਾ ਕਿਧਰੇ, ਇਹ ਗ਼ਜ਼ਬ ਨਜ਼ਾਰਾ ਹੋਰ ਹੀ ਹੈ।
ਸਭ ਕਰਨ ਕਾਰਨ ਸਮਰਥ ਆਏ, ਇਹਦੀ ਗਲ ਕੁਝ ਹੋਰ ਹੀ ਹੈ।
ਦੁਨੀਆਂ ਦੇ ਰਿਸ਼ਤੇ ਕਿੰਨੇ ਹੋਣ, ਪਰ ਏਹਦੀ ਸਾਂਝ ਕੁਝ ਹੋਰ ਹੀ ਹੈ।
ਭੈਣ ਭਰਾ ਸਾਕ ਸਬੰਧੀ ਇਹ ਦੁਨੀਆ ਦਾ ਇਕ ਸਭ ਸ਼ੋਰ ਹੀ ਹੈ।
ਕਲਜੁਗ ਨੇ ਹਥ ਤਕੜੇ ਪਾ, ਡੋਬਣ ਦਾ ਲਾਇਆ ਜੋਰ ਹੀ ਹੈ।
ਧਰਮ ਦਾ ਰਾਖਾ ਇਕੋ ਸਤਿਗੁਰ, ਉਹਦੇ ਹਥ ਵਿਚ ਇਹ ਡੋਰ ਹੀ ਹੈ॥



# ਸਭ ਦੇ ਸਾਂਝੇ

ਸਭ ਦੇ ਸਾਂਝੇ, ਸਭ ਦੇ ਪਿਆਰੇ, ਗੁਰੂ ਜਗਜੀਤ ਸਿੰਘ।
ਪਿਆਰ ਦੇ ਸਾਗਰ, ਦੁਖੀਆਂ ਦੇ ਸਹਾਰੇ ਗੁਰੂ ਜਗਜੀਤ ਸਿੰਘ।
ਅੰਨ ਦੇ ਦਾਨੀ, ਨਾਮ ਭੰਡਾਰੇ ਗੁਰੂ ਜਗਜੀਤ ਸਿੰਘ।
ਨਿਮਾਣਿਆਂ ਦੇ ਮਾਣ, ਨਿਥਾਵਿਆਂ ਦੇ ਥਾਂਵ ਗੁਰੂ ਜਗਜੀਤ ਸਿੰਘ।
ਸ਼ਾਤੀ ਦੇ ਸਾਗਰ, ਵਿਦਿਆ ਦੇ ਦਾਨੀ, ਗੁਰੂ ਜਗਜੀਤ ਸਿੰਘ।
ਗਊਆਂ ਦੇ ਪਾਲਕ,ਅਮਨ ਦੇ ਦੇਵਤਾ, ਗੁਰੂ ਜਗਜੀਤ ਸਿੰਘ।
ਕੁਦਰਤ ਦੇ ਆਸ਼ਿਕ, ਫੁਲਾ ਦੇ ਮਾਲਿਕ, ਗੁਰੂ ਜਗਜੀਤ ਸਿੰਘ।
ਨਾ ਜਾਈਂ ਸਾਨੂੰ ਛਡ ਅਸੀਂ ਤਕਦੇ ਤੇਰੀ ਵਲ, ਗੁਰੂ ਜਗਜੀਤ ਸਿੰਘ।
ਇਹ ਸਿੱਖੀ ਤੇਰਾ ਬਾਗ਼, ਤੇਰੇ ਉਤੇ ਇਹਦੀ ਆਸ, ਗੁਰੂ ਜਗਜੀਤ ਸਿੰਘ।
ਸਦਾ ਤੇਰੀ ਸਾਨੂੰ ਲੋੜ, ਨਹੀਂ ਦਿਸਦਾ ਕੋਈ ਹੋਰ, ਗੁਰੂ ਜਗਜੀਤ ਸਿੰਘ।॥



# ਚਰਨਾਂ ਤੇ ਸੀਸ

ਗੀਤ

ਆ ਗੁਰੂ ਜਗਜੀਤ ਦੇ ਚਰਨਾਂ ਤੇ, ਅਸੀਂ ਅਪਣਾ ਸੀਸ ਝੁਕਾ ਲਈਏ।
ਉਹਦੇ ਕੀਤੇ ਹੋਏ ਉਪਕਾਰਾਂ ਤੇ, ਅਸੀਂ ਸੁਹਣੇ ਫੁਲ ਚੜ੍ਹਾ ਲਈਏ।
ਧੰਨ ਧੰਨ ਗੁਰੂ ਜਗਜੀਤ ਪਿਤਾ, ਜਿਹੜਾ ਸਾਨੂੰ ਨਾਮ ਜਪਾਉਂਦਾ ਸੀ ।
ਕਲਜੁਗ ਵਿਚ ਨਈਆ ਡੋਲਦੀ ਨੂੰ ਆਪੇ ਆ ਪਾਰ ਲੰਘਾਉਂਦਾ ਸੀ।
ਕਾਮ ਕਰੋਧ ਤੇ ਲੋਭ ਮੋਹ, ਇਹਨਾਂ ਸਭਨਾਂ ਤੋ ਉਹ ਬਚਾਉਂਦਾ ਸੀ ।
ਦੁਖਿਆਰਾ ਜੇ ਕੋਈ ਆ ਜਾਵੇ, ਉਹ ਪਿਆਰ ਨਾਲ ਗਲ ਲਾਉਂਦਾ ਸੀ।
ਮੂੰਹ ਮੰਗੀਆ ਮੁਰਾਦਾਂ ਦੇ ਉਹਨੂੰ, ਕਿਸਮਤ ਉਸਦੀ ਚਮਕਾਉਂਦਾ ਸੀ।
ਆਸ਼ਿਕ ਰੂਹਾਨੀ ਬਣਦਾ ਸੀ, ਜਿਹੜਾ ਦਰਸਨ ਇਕ ਵਾਰ ਪਾਉਂਦਾ ਸੀ।
ਜੋ ਇਛਾ ਮਨ ਦੇ ਵਿਚ ਰਖਦਾ, ਬਿਨ ਮੰਗਿਆ ਉਸ ਤੋਂ ਪਾਉਦਾ ਸੀ।
ਊਠਤ ਬੈਠਤ ਸੋਵਤ ਜਾਗਤ ਉਹਦੇ ਚਰਨੀਂ ਪ੍ਰੀਤ ਲਗਾ ਲਈਏ।
ਆ ਗੁਰੂ ਜਗਜੀਤ ਦੀਆ ਯਾਦਾਂ ਨੂੰ, ਆ ਕਠਿਆਂ ਬਹਿ ਕੇ ਗਾ ਲਈਏ॥



# ਜਿਸ ਦਿਨ ਤੋਂ

ਜਿਸ ਦਿਨ ਤੋ ਤੇਰਾ ਦਰਸ ਕੀਤਾ, ਦੁਨੀਆਂ ਦੇ ਰਿਸ਼ਤੇ ਛਡ ਦਿਤੇ।
ਜਿਸ ਦਿਨ ਤੋ ਸੀ ਤੇਰਾ ਦਰ ਲਭਿਆ, ਹੋਰ ਦਰ ਹੀ ਤਕਣੇ ਛਡ ਦਿਤੇ।
ਤੂੰ ਐਸੀ ਪਿਆਰ ਦੀ ਨਈਆ ਸੀ, ਅਸੀਂ ਲਭਣੇ ਕਿਨਾਰੇ ਛਡ ਦਿਤੇ।
ਨਿਤ ਸਾਜ ਜੋ ਤੇਰੇ ਸੁਣਦੇ ਸੀ, ਤੂੰ ਕਿਉਂ ਉਹ ਵਜਾਉਣੇ ਛਡ ਦਿਤੇ।
ਜਾ ਬੈਠਾ ਤੂੰ ਨਵੀਆਂ ਸੰਗਤਾਂ ਵਿਚ, ਕਿਉਂ ਪਿਆਰ ਪੁਰਾਣੇ ਛਡ ਦਿਤੇ।
ਇਕ ਤੇਰਾ ਸਹਾਰਾ ਤਕਿਆ ਸੀ, ਜਗ ਹੋਰ ਸਹਾਰੇ ਛਡ ਦਿਤੇ॥



# ਬ੍ਰਹਿਮੰਡ ਦੇ ਹੋ ਵਾਲੀ

ਬ੍ਰਹਿਮੰਡ ਦੇ ਹੋ ਵਾਲੀ, ਇਸ ਬਾਗ਼ ਦੇ ਹੋ ਮਾਲੀ।
ਏਥੇ ਹੈ ਤੇਰੀ ਰੰਗਤ, ਤੇਰੇ ਨਾਮ ਦੀ ਹੈ ਲਾਲੀ।
ਇਸ ਜਗ ਦਾ ਦਾਤਾ ਤੂੰ ਹੈ, ਤੇਰੇ ਜਿਹਾ ਨਾ ਕੋਈ ਦਾਨੀ।
ਇਸ ਦਰ ਆ ਤਰਦੇ ਪਾਪੀ, ਇਹੋ ਹੈ ਤੇਰੀ ਨਿਸ਼ਾਨੀ।
ਸਭ ਦੇ ਸਿਰਾਂ ਤੇ ਹੱਥ ਰੱਖ, ਸਭ ਹਾਂ ਤੇਰੀ ਸਰਣਾਈ।
ਜੋ ਤੂੰ ਕਰੇ ਸੋਈ ਭਲ ਹਮਰੇ, ਤੂੰ ਐਸੀ ਬਣਤ ਬਣਾਈ।
ਤੂੰ ਸਭ ਦੇ ਸਿਰਾਂ ਰਾਖਾ ਬਣਦਾ, ਤੇਰੀ ਏਹੋ ਹੈ ਵਡਿਆਈ।
ਸੁਣ ਕੇ ਸ਼ੋਭਾ ਮੈ ਵੀ, ਹਾਂ ਤੇਰੇ ਦਰ ਤੇ ਆਈ॥



# ਵਿਛੋੜਾ ਗੁਰੂ ਜਗਜੀਤ ਦਾ

ਬੱਦਲ ਗਜਿਆ ਬਿਜਲੀ ਕੜਕੀ, ਸੂਰਜ ਲੁਕਿਆ ਪੌਣ ਨਾ ਲੰਘਦੀ ਸੀ।
ਹਨੇਰ ਹੋ ਗਿਆ ਸਾਡੇ ਸੰਸਾਰ ਉਤੇ, ਥਰ ਥਰ ਇਹ ਧਰਤ ਵੀ ਕੰਬਦੀ ਸੀ।
ਮੂੰਹ ਢਕ ਲਏ ਚਮਕਦੇ ਤਾਰਿਆ, ਰੋਇਆ ਇੰਦਰ ਵੀ ਧਾਹੀਂ ਮਾਰਦਾ ਸੀ
ਡਿਗੇ ਅਥਰੂ ਅਖਾਂ ਚੋ ਗਈਆਂ, ਜਿਵੇਂ ਟੁਟਿਆ ਤਾਰਾ ਪਿਆਰ ਦਾ ਸੀ।

ਰੋਦੇਂ ਰਾਗੀ ਪੁਤਰ ਤੇ ਸਾਜ ਤੇਰੇ, ਪੈਲਾਂ ਪਉਣੀਆ ਮੋਰਾਂ ਨੇ ਛਡੀਆਂ ਸੀ।
ਤੇਰੀ ਭੈਣੀ ਵੀ ਤਕ ਉਦਾਸ ਹੋਈ, ਤੇਰੇ ਬਿਨਾ ਬਿਰਹਾ ਰਾਤਾ ਵੱਡੀਆਂ ਸੀ।

ਨੀਲੋਂ ਨਹਿਰ ਨੇ ਚੰਗੇ ਭਾਗ ਕੀਤੇ, ਆਖਰ ਜਿਸ ਵਿਚ ਤੂੰ ਸਮਾ ਗਿਆ ਸੀ।
ਸਾਡੀ ਬੇੜੀ ਮੰਝਧਾਰ ਚੋਂ ਡੋਲਦੀ ਪਤਾ ਨਹੀਂ ਕਿਉਂ ਪਲਾ ਛੁਡਾ ਗਿਆ ਸੀ
ਤੇਰੇ ਪਿਆਰ ਦੀ ਨਈਆ ਵਿਚ ਬਹਿ ਅਸੀ, ਤੇਰੇ ਦਰਸ ਦੀਆ ਮੌਜਾਂ ਮਾਣਦੇ ਸੀ
ਖੁਸ਼ੀ ਮਾਣਕੇ ਤੇਰੀ ਗੋਦ ਅੰਦਰ, ਸਾਰੇ ਸੁਖਾਂ ਨੂੰ ਇਸ ਵਿਚ ਜਾਣਦੇ ਸੀ।

ਹਰ ਦੁਖ ਸਮੇ ਤੈਨੂੰ ਯਾਦ ਕਰਕੇ, ਕੋਲ ਆਪਣੇ ਅਸੀ ਬੁਲਾਂਵਦੇ ਸੀ।
ਤੁਸੀ ਪਲ ਵਿਚ ਹਾਜ਼ਰ ਹੋ ਕੇ ਤੇ ਸਾਡੇ ਦੁਖੜੇ ਸਾਰੇ ਮਿਟਾਂਵਦੇ ਸੀ।

ਕਦੋਂ ਹੋਣਾ ਫਿਰ ਦਿਦਾਰ ਤੇਰਾ, ਸੀਸ ਚਰਨਾਂ ਤੇ ਅਸੀ ਟਿਕਾਵਦੇ ਸੀ।
ਉਹ ਠੰਢੀ ਛਾਂ ਫਿਰ ਕਦ ਮਿਲਣੀ, ਭੈਣੀ ਆ ਕੇ ਜਿਹੜੀ ਪਾਂਵਦੇ ਸੀ॥



# ਤੂੰ ਆ ਜਾਂਦਾ

ਤੂੰ ਦਿਲ ਦੀਆ ਜਾਣ ਕੇ ਆਉਦਾ ਸੀ,
ਬਿਨ ਮੰਗਿਆ ਝੋਲੀਆਂ ਭਰਦਾ ਸੀ,
ਦਿਲਦਾਰ ਨਾ ਆਖਾ, ਤਾਂ ਕੀ ਆਖਾਂ।
ਇਹ ਪਿਆਰ ਨਾ ਆਖਾ, ਤਾਂ ਕੀ ਆਖਾ।
ਤੂੰ ਨੀਚੋ ਊਚ ਬਣਾਉਦਾ ਸੀ,
ਸਿਰ ਛਤਰ ਭਿਖਾਰੀ ਦੇ ਧਰਦਾ,
ਕਰਾਮਾਤ ਨਾ ਆਖਾਂ, ਤਾਂ ਕੀ ਆਖਾਂ।
ਤੂੰ ਡੁਬਦੇ ਪਾਰ ਲੰਘਾਉਂਦਾ ਸੀ,
ਝਟ ਦਰਸਨ ਆ ਦਿਖਾਉਦਾ ਸੀ,
ਦਿਦਾਰ ਨਾ ਆਖਾ, ਤਾਂ ਕੀ ਆਖਾਂ।
ਜੇ ਭੁਲ ਵੀ ਕੋਈ ਕਰਦਾ ਸੀ,
ਤੂੰ ਪਿਆਰ ਨਾਲ ਸਮਝਾਂਦਾ ਸੀ।
ਅਵਲੜੇ ਰੋਗ ਸਭ ਮਿਟਾਂਦਾ ਸੀ,
ਰਾਹ ਸਿਧੇ ਸਭ ਨੂੰ ਪਾਂਦਾ ਸੀ।
ਇਹ ਉਪਕਾਰ ਨਾ ਆਖਾਂ, ਤਾਂ ਕੀ ਆਖਾਂ।
ਪ੍ਰਦੇਸੀ ਜਦ ਤੂੰ ਜਾਂਦਾ ਸੀ,
ਕਈ ਵਿਛੜੇ ਆਣ ਮਿਲਉਦਾ ਸੀ,
ਤੂੰ ਉਜੜੇ ਕਈ ਵਸਾਉਂਦਾ ਸੀ,
ਭਗਵਾਨ ਨਾ ਆਖਾਂ, ਤਾਂ ਕੀ ਆਖਾਂ॥



# ਤੇਰੀ ਯਾਦ

ਤੇਰੀ ਯਾਦ ਸਤਾਉਂਦੀ ਏ, ਗੁਰੂ ਜਗਜੀਤ ਪਿਤਾ।
ਸਾਨੂੰ ਬੜਾ ਤੜਫਾਉਂਦੀ ਏ, ਗੁਰੂ ਜਗਜੀਤ ਪਿਤਾ।
ਕਦੇ ਵੀ ਤੂੰ ਸਾਡੇ ਨਾਲ ਰੁਸਿਆ ਨਹੀ ਸੀ, ਰੁਸਿਆ ਨਹੀ ਸੀ।
ਕਿੰਨੇ ਵੀ ਗੁਨਾਹ ਕੀਤੇ ਪੁਛਿਆ ਨਹੀ ਸੀ, ਪੁਛਿਆ ਨਹੀ ਸੀ।
ਲਿਆ ਮੁਖ ਕਿਉਂ ਸਾਡੇ ਤੋਂ ਛੁਪਾ, ਗੁਰੂ ਜਗਜੀਤ ਪਿਤਾ................
ਕੀਤੇ ਉਪਕਾਰ ਤੇਰੇ ਦਸ ਕਿਵੇ ਭੁਲੀਏ, ਦਸ ਕਿਵੇ ਭੁਲੀਏ,
ਨਿਘਾਂ ਉਹ ਪਿਆਰ ਦਸ ਹੁਣ ਕਿਥੋ ਲਭੀਏ, ਹੁਣ ਕਿਥੋ ਲਭੀਏ,
ਡੇਰਾ ਦੂਰ ਲਿਆ ਕਿਉਂ ਲਾ, ਗੁਰੂ ਜਗਜੀਤ ਪਿਤਾ..................
ਤੇਰੇ ਉਸ ਪਿਆਰ ਲਈ ਰੋਂਦੇ ਪਸ਼ੂ ਪੰਛੀ, ਰੋਂਦੇ ਪਸ਼ੂ ਪੰਛੀ,
ਉਹ ਵੀ ਤੈਨੂੰ ਰਹੇ ਨੇ ਬੁਲਾ, ਗੁਰੂ ਜਗਜੀਤ ਪਿਤਾ...............
ਸੁੰਨੇ ਸੁੰਨੇ ਮੰਦਰ ਤੇ ਚੁਪ ਤੇਰੇ ਸਾਜ ਨੇ, ਚੁਪ ਤੇਰੇ ਸਾਜ ਨੇ,
ਭੈਣੀ ਦੀਆਂ ਗਲੀਆਂ ਤੇ ਚੁਪ ਦਰਵਾਰ ਨੇ, ਚੁਪ ਦਰਵਾਰ ਨੇ,
ਮੁੜ ਨਚੇ ਨਾ ਮੋਰ ਪੈਲਾ ਪਾ ਗੁਰੂ ਜਗਜੀਤ ਪਿਤਾ..................
ਕਰ ਕਰ ਦੌਰੇ ਪ੍ਰਦੇਸੀ ਸੀ ਤੂੰ ਤਾਰਦਾ, ਪ੍ਰਦੇਸੀ ਸੀ ਤੂੰ ਤਾਰਦਾ,
ਹੁਣ ਇਹ ਸੁਕਾ ਰੁਖ ਪਾਣੀ ਨੂੰ ਪੁਕਾਰ ਦਾ, ਪਾਣੀ ਨੂੰ ਪੁਕਾਰ ਦਾ,
ਉਹ ਵੀ ਆਖੇ ਇਕ ਵਾਰੀ ਤੂੰ ਆ, ਗੁਰੂ ਜਗਜੀਤ ਪਿਤਾ........... .....
ਵਗਦੀ ਏਂ ਪੌਣ ਕਦੀ ਜਾਵੀਂ ਉਹਦੇ ਕੋਲ ਵੀ, ਜਾਵੀਂ ਉਹਦੇ ਕੋਲ ਵੀ,
ਦੇਵੀਂ ਹਾਲ ਤੂੰ ਸਾਡਾ ਸੁਣਾ, ਗੁਰੂ ਜਗਜੀਤ ਪਿਤਾ ਨੂੰ,
ਆਖੀਂ ਆਕੇ ਫੇਰ ਝਲਕ ਦਿਖਾ, ਗੁਰੂ ਜਗਜੀਤ ਪਿਤਾ.............
ਮੰਝਧਾਰ ਵਿਚ ਬੇੜੀ ਛਡ ਕੇ ਤੂੰ ਤੁਰਿਓਂ, ਛਡ ਕੇ ਤੂੰ ਤੁਰਿਓਂ,
ਆਪੇ ਕਰ ਪ੍ਰੀਤ ਕਿਉਂ ਹੁਣ ਸਾਨੂੰ ਭੁਲਿਓਂ, ਹੁਣ ਸਾਨੂੰ ਭੁਲਿਓਂ,
ਬਾਂਹ ਗੁਰੂ ਉਦੈ ਨੂੰ ਗਿਉਂ ਤੂੰ ਫੜਾ, ਗੁਰੂ ਜਗਜੀਤ ਪਿਤਾ,
ਤੇਰੀ ਯਾਦ ਸਤਾਉਂਦੀ ਏ, ਗੁਰੂ ਜਗਜੀਤ ਪਿਤਾ......॥.



# ਚਾਨਣ ਫਿਰ ਉਦੈ ਹੋਇਆ

ਮਸਿਆ ਹਨੇਰੀ ਆਈ, ਨਾ ਦਿਸਦਾ ਸਹਾਰਾ ਸੀ,
ਨਾ ਚੰਦ ਨਿਕਲੇ, ਨਾ ਦਿਸੇ ਕੋਈ ਤਾਰਾ ਸੀ।
ਸਾਰੇ ਪਾਸੇ ਬਦਲ, ਵਿਛੜਿਆ ਗੁਰੂ ਜਗਜੀਤ ਸੀ,
ਸਤਿਗੁਰੂ ਸਾਡਾ, ਸਾਡੀ ਇਹਦੇ ਨਾਲ ਪ੍ਰੀਤ ਸੀ।
ਐਸੇ ਸਮੇ ਇਕ, ਮਿਲਿਆ ਸਹਾਰਾ ਸੀ,
ਜੋ ਗੁਰ ਜਗਜੀਤ ਨੂੰ, ਬਹੁਤ ਪਿਆਰਾ ਸੀ।
ਹੁਕਮ ਮੰਨ ਮਾਤਾ ਦਾ, ਸੀਸ ਨੂੰ ਝੁਕਾਇਆ ਸੀ,
ਉਦੈ ਸਿੰਘ ਗੁਰੂ, ਗੁਰਗਦੀ ਨੂੰ ਸੁਹਾਇਆ ਸੀ।
ਡੋਲਦੇ ਪੰਥ ਦਾ, ਸਹਾਰਾ ਬਣਿਆ ਸੀ,
ਕਰ ਕੇ ਬਚਨ, ਪਹਿਲੀ ਰੀਤ ਨੂੰ ਚਲਾਇਆ ਸੀ।
ਇਕ ਮਾਈ ਮਿਲਣ ਗੁਰੂ ਜਗਜੀਤ ਨੂੰ ਆਈ ਸੀ,
ਆਖੇ ਭਰੇ ਭੰਡਾਰ ਤੇਰੇ, ਦਿੰਦੀ ਉਹ ਦੁਹਾਈ ਸੀ।
ਗੁਰੂ ਜਗਜੀਤ ਮੈਨੂੰ ਨਹੀਂ, ਆਖੇ ਭੁਲਿਆ ਸੀ,
ਸਭ ਦੇ ਲਈ ਦਰ ਅਜੇ ਵੀ ਇਹ ਖੁਜ੍ਹਿਆ ਸੀ।
ਗੁਰੂ ਉਦੈ ਸਿੰਘ ਕੀਤਾ ਬਚਨ,ਇਹੋ ਰੀਤ ਜੀ,
ਅਰਦਾਸ ਕਰਾਂਗਾ, ਕਰੂ ਪੂਰੀ ਜਗਜੀਤ ਜੀ।
ਸੁਣ ਹੋਈ ਝੱਟ ਪੂਰੀ, ਉਸ ਦੀ ਪੁਕਾਰ ਸੀ,
ਥੋੜ੍ਹੇ ਸਮੇਂ ਬਾਦ ਆਈ ਕਰਨ ਦਿਦਾਰ ਸੀ ।
ਧੰਨ ਧੰਨ ਉਦੈ ਸਿੰਘ ਰੱਟ ਉਸ ਲਈ ਸੀ,
ਉਹੀ ਰੂਪ ਉਹੀ ਰੂਪ ਦਿੰਦੀ ਉਹ ਦੁਹਾਈ ਸੀ॥



# ਅਧ ਖਿੜਿਆ ਫੁੱਲ

**ਸ਼ਹੀਦ ਬਿਸ਼ਨ ਸਿੰਘ**

ਵੇਖੀ ਕਿਤੇ ਹਥ ਨਾ ਤੂੰ ਲਾਈ ਫੂਲ ਨੂੰ,
ਵਿਕਦੀ ਹੈ ਮੌਤ ਲੈ ਨਾ ਲਈ ਮੁਲ ਨੂੰ।

ਰੰਗ ਇਹ ਨਾ ਤੂੰ ਲਾ ਲਈ ਬੁਲ ਨੂੰ,
ਸਾੜ ਦੇਉ ਇਹ ਤੇਰੀ ਸਾਰੀ ਕੁਲ ਨੂੰ।

ਬਖ਼ਸ਼ੇ ਨਾ ਰਬ ਤੇਰੀ ਏਸ ਭੁਲ ਨੂੰ,
ਵੇਖੀ ਕਿਤੇ ਹਥ ਨਾ ਤੂੰ ਲਾਈਂ ਫੁਲ ਨੂੰ।

ਜਾਣ ਕੇ ਤੂੰ ਛੋਟਾ ਨਾ ਛੇੜੀ ਰੁਖ ਨੂੰ,
ਪਾ ਨਾ ਲਵੀ ਗਲ ਏਸ ਦੁਖ ਨੂੰ।

ਰਖੀ ਇਥੋਂ ਦੂਰ ਅੱਜ ਅਤੇ ਕੱਲ੍ਹ ਨੂੰ,
ਜਾਈ ਨਾ ਤੂੰ ਭੁਲ ਕਿਤੇ ਇਸ ਗੱਲ ਨੂੰ।

ਆਪਣੇ ਧਰਮ ਲਈ ਇਹ ਵਾਰਨ ਜਿੰਦ ਨੂੰ,
ਤੋਪਾਂ ਅੱਗੇ ਹੋਣ ਅੱਗੇ ਨਾ ਲਾਵਣ ਬਿੰਦ ਨੂੰ।

ਕਰੂਗਾ ਤਬਾਹ ਇਹ ਤੇਰੀ ਕੁੱਲ ਨੂੰ,
ਵੇਖੀ ਕਿਤੇ ਹਥ ਨਾ ਤੂੰ ਲਈ ਫੁੱਲ ਨੂੰ॥



# ਕਿਹੜਾ ਜੰਮਿਆ

ਜਿਸ ਨੂੰ ਗੋਬਿੰਦ, ਅੰਮ੍ਰਿਤ ਪਿਲਾਣ ਵਾਲਾ,
ਕਿਹੜਾ ਜੰਮਿਆ, ਉਹਨੂੰ ਹਿਲਾਣ ਵਾਲਾ।
ਪੰਚਮ ਗੁਰੂ, ਸ਼ਾਂਤੀ ਸਬਕ ਸਿਖਾਣਾ ਵਾਲਾ,
ਤਤੀ ਲੋਹ ਤੇ, ਚੌਂਕੜਾ ਲਾਣ ਵਾਲਾ।
ਇਹ ਸ਼ਹਾਦਤ ਦੀ, ਸ਼ਾਨ ਵਧਾਣ ਵਾਲਾ,
ਸਿੱਖੀ ਸਿਦਕ ਦੀ, ਪਾਣ ਚਾਣ ਵਾਲਾ।
ਨੌਵੇਂ ਗੁਰਾ ਜਾ ਦਿਲੀ ਸੀਸ ਦਿਤਾ,
ਨਵੇਂ ਸਿੱਖੀ, ਦੀਪ ਸੀ ਜਗਾਣ ਵਾਲਾ।
ਗੋਬਿੰਦ ਵਾਰ ਕੇ, ਚਾਰੇ ਸਾਹਿਬਜ਼ਾਦੇ,
ਪੰਥ ਖ਼ਾਲਸਾ, ਪੁਤਰ ਬਨਾਣ ਵਾਲਾ।
ਖੋਪੜ ਰਬੀਆਂ ਨਾਲ, ਲੁਹਾਣ ਵਾਲਾ,
ਜ਼ਾਲਿਮ, ਆਰਿਆ ਨਾਲ ਕਰਾਣ ਵਾਲਾ।
ਭਾਵੇਂ ਤੂੰਬਿਆਂ ਵਾਗ ਉੜਾ ਸੀਸ ਦਿਤੇ,
ਗੁਰ ਸਮਰਥ ਸਿਖੀ ਸਿਦਕ ਨਿਭਾਣ ਵਾਲਾ।
ਜ਼ੁਲਮ ਜ਼ਾਲਿਮ ਦੇ, ਹੀ ਹੋ ਜਾਣ ਢਿਲੇ,
ਕੋਈ ਜੰਮਿਆ ਨਹੀਂ, ਸਿਦਕ ਹਿਲਾਣ ਵਾਲਾ।
ਢਿਲਾ ਪੈ ਗਿਆ ਸੀ, ਪੰਥ ਗੋਬਿੰਦ ਮਗਰੋਂ,
ਅਇਆ ਰਾਮ ਗੁਰ, ਏਹਨੂੰ ਜਗਾਣ ਵਾਲਾ ।
ਗ਼ੁਲਾਮੀ ਦੀਆਂ ਜੰਜ਼ੀਰਾਂ ਜੋ ਗਲੇ ਪਈਆ,
ਗੁਰੂ ਆਇਆ, ਗਲਾਂ ਤੋਂ ਲੁਹਾਣ ਵਾਲਾ।
ਗੋਰਿਆ ਸਮਝਿਆ, ਇਹਨੂੰ ਪ੍ਰਦੇਸ ਭੇਜੋ,
ਇਹੀ ਨਾਮਧਾਰੀ ਪੰਥ ਬਨਾਣ ਵਾਲਾ।
ਇਹਨੂੰ ਪੰਜਾਬੋ, ਅਲਾਹਾਬਾਦ ਮਰਗੋਈ ਭੇਜੋ,
ਫਿਰ ਕੌਣ ਹੋਊ, ਪੰਥ ਚਲਾਣ ਵਾਲਾ।
ਗੋਰੇ ਕੀ ਜਾਣਿਆਂ, ਇਸ ਦੀ ਸਾਰ ਨੂੰ ਸੀ,
ਇਹ ਤਾਂ ਘਰ ਘਰ ਰਾਮ ਸਿੰਘ ਬਨਾਣ ਵਾਲਾ।
ਜਿਹੜੇ ਰਾਹ ਅਜ਼ਾਦੀ ਦੇ, ਪੰਥ ਤੋਰਿਆ,

ਉਹਦੀ ਫਤੇ ਨਗਾਰ ਬਜਾਣ ਵਾਲਾ ।
ਬਾਲੀ ਉਮਰ ਸਿੱਖ ਜਿਹਦੇ ਲੈਣ ਟਕਰ,
ਸਿੱਖੀ ਸਿਦਕ ਉਹ ਆਪੇ ਨਿਭਾਣ ਵਾਲਾ।
ਛੀਮਾਂ ਕਰ ਕੇ ਕਠੀਆਂ, ਹੋਏ ਉੱਚਾ,
ਸੀਨਾ ਤੋਪ ਲਈ, ਪੂਰਾ ਲਿਆਣ ਵਾਲਾ।
ਰਸੇ ਰੇਸ਼ਮ ਦੇ, ਹਥੀਂ ਆਪ ਫੜਨ ਜਿਹੜੇ,
ਆਪਣੇ ਗਲੀਂ ਗਊ ਗ਼ਰੀਬ ਲਈ ਪਾਣ ਵਾਲਾ ।
ਹਰਭਜਨ, ਸਾਜਿਆ ਗੁਰਾਂ ਨੇ ਪੰਥ ਐਸਾ,
ਦੰਦ ਜ਼ਾਲਿਮ ਦੇ, ਖੱਟੇ ਕਰਾਣ ਵਾਲਾ।
ਜਿਹਨੂੰ ਗੋਬਿੰਦ ਸੀ ਅੰਮ੍ਰਿਤ ਪਿਲਾਣ ਵਾਲਾ,
ਕਿਹੜਾ ਜੰਮਿਆ ਏਹਨੂੰ ਮਿਟਾਣ ਵਾਲਾ।
ਚੜ੍ਹਦੀ ਕਲਾ ਵਿਚ, ਸਦਾ ਇਹ ਪੰਥ ਜਾਏ,
ਨਾਮ ਗੁਰਾਂ ਦਾ, ਇਹ ਚਮਕਾਣ ਵਾਲਾ॥



## ਸ਼ਹਾਦਤ ਦਾ ਇਕ ਪੰਨਾ

ਪੰਨਾ ਖੋਲ ਇਤਿਹਾਸ ਦਾ ਵੇਖ ਲਵੋ, ਬੇਅੰਤ ਕਥਾ ਸ਼ਹੀਦੀ ਪ੍ਰਵਾਨਿਆਂ ਦੀ।
ਜ਼ਾਲਿਮ ਜ਼ੁਲਮ ਦੇ ਜਦ ਪਹਾੜ ਸੁਟੇ, ਲਈ ਟਕਰ ਉਹਨਾਂ ਨਿਸ਼ਾਨਿਆਂ ਦੀ।
ਸ਼ਹੀਦਾਂ ਦੇ ਸਿਰਤਾਜ ਨੇ ਗੁਰੂ ਅਰਜਨ, ਸਚੀ ਗਲ ਹੈ ਸੋਲਾ ਆਨਿਆਂ ਦੀ ।
ਤਤੀ ਲੋਹ ਰੇਤਾ ਗਰਮ ਹੈ ਸੀ, ਉਬਲਦੀ ਦੇਗ ਅੰਦਰ ਭਾਣਾ ਮੰਨਿਆ ਦੀ।
ਰਾਵੀ ਵਿਚ ਗੁਰੂ ਕਰਨ ਇਸ਼ਨਾਨ ਲਗੇ, ਅਮੋਲਕ ਦਰਸ ਦੀਦਾਰ ਹੈ ਸੀ।
ਮੀਆਂ ਮੀਰ ਅਰਜਾਂ ਕਰ ਰਿਹਾ ਸੀ, ਕਿਉਂਕਿ ਉਸ ਨੂੰ ਦਿਲੋਂ ਪਿਆਰ ਹੈ ਸੀ।
ਭਾਣਾ ਉਸ ਅਕਾਲ ਦਾ ਮੰਨਣਾ ਹੈ, ਸੁਣ ਬਚਨ ਉਹ ਜਾਂਦਾ ਬਲਿਹਾਰ ਹੈ ਸੀ
ਜਾਂਦੀ ਪੇਸ਼ ਨਾ ਹੀ ਮੀਆਂ ਮੀਰ ਦੀ, ਪੰਚਮ ਗੁਰਾਂ ਦਾ ਉਹ ਯਾਰ ਹੈ ਸੀ।

ਨੌਂਵੇਂ ਗੁਰਾਂ ਦੇਕੇ ਸੀਸ ਦਿਲੀ, ਏਸ ਰੀਤ ਨੂੰ ਨਵਾਂ ਰੰਗ ਲਾ ਦਿੱਤਾ ।
ਧੰਨ ਧੰਨ ਗੁਰ ਗੋਬਿੰਦ ਸਤਿਗੁਰ, ਜਿਹਨਾਂ ਸਰਬੰਸ ਆਪਣਾ ਲਾ ਦਿੱਤਾ ।
ਅਜੀਤ ਅਤੇ ਜੁਝਾਰ ਜੂਝੇ ਜੰਗ ਅੰਦਰ, ਖੂਨ ਨਾਲ ਫਰਸ਼ ਰੰਗਾ ਦਿੱਤਾ ।
ਜ਼ੋਰਾਵਰ, ਫਤੇ ਸਿੰਘ ਖਲੋ ਨੀਹਾਂ, ਤਖਤ ਜ਼ੁਲਮ ਦਾ ਪਕਾ ਹਿਲਾ ਦਿੱਤਾ।

ਚਰਖੜੀਆਂ ਤੇ ਵੀ ਚੜ੍ਹ ਸਿਖਾਂ, ਤੇ ਬੰਦ ਬੰਦ ਵੀਸਿਖਾਂ ਕਟਾ ਦਿੱਤਾ ।
ਉਬਲਦੀ ਦੇਗ ਵਿਚ ਬੈਠ ਕਿਤੇ, ਨਾਲ ਰੰਬੀਆਂ ਸੀ ਖੋਪਰ ਲੁਹਾ ਦਿੱਤਾ ।
ਜੀਉਂਦੇ ਜੀ ਦੋ ਫਾਕੜ ਕਰ ਜ਼ਾਲਿਮ, ਨਾਲ ਆਰਿਆਂ ਸੀ ਕਟਾ ਦਿੱਤਾ।
ਸਿੱਖੀ ਸਿਦਕ ਖਾਤਰ ਸੀ ਬੀਬੀਆ ਨੇ ਬੱਚਾ-ਬੱਚਾ ਸੀ ਨੇਜੀਂ ਕਟਾ ਦਿੱਤਾ।
ਸਿੱਖਾਂ ਲਾਲਚ ਦਾ ਠੂਠਾ ਹੱਥ ਫੜਕੇ, ਸਿੱਖੀ ਸਿਦਕ ਦਿਲੋਂ ਭੁਲਾ ਲਿਤੱਾ ।
ਸਿਖੀ ਗੋਬਿੰਦ ਦੀ ਦਾ ਬਣ ਰਾਖਾ, ਭੈਣੀ ਰਾਮ ਗੁਰੂ ਆ ਡੇਰਾ ਲਿੱਤਾ।
ਠੂਠਾ ਭੰਨ ਕੇ ਲਾਲਚ ਦਾ ਸਤਿਗੁਰੂ ਨੇ, ਨਾਮ ਵੱਲ ਸੀ ਸਿਖਾ ਨੂੰ ਪਾ ਲਿੱਤਾ ।

ਜਜ਼ੀਰ ਗਲੋ ਗੁਲਾਮੀ ਦੀ ਲਾਹੁਣ ਲਈ, ਗੁਰਾਂ ਸਿਧਾ ਹੀ ਰਾਹ ਦਿਖਾ ਦਿਤਾ।
ਬਾਈ ਕਾਟ ਕਰ ਗੋਰਿਆ ਤਾਈ, ਉਸ ਆਪਣਾ ਢੰਗ ਲਿਖਾ ਦਿੱਤਾ ।
ਅੰਮ੍ਰਿਤ ਤੇ ਨਾਮ ਦੇ ਸਤਿਗਰੁ, ਸਿਧਾ ਮਾਰਗ ਉਹਨੇ ਦਿਖਾ ਦਿੱਤਾ ।
ਗ਼ੁਲਾਮੀ ਜ਼ੰਜੀਰਾਂ ਵਿਚ ਹੋਏ ਜਕੜੇ, ਸਿਧੇ ਮਾਰਗ ਚਲਣਾ ਸਿਖਾ ਦਿੱਤਾ।
ਕੁਰਬਾਨੀ ਦੇਣ ਤੋਂ ਸਿਖ ਨਹੀ ਡਰਦੇ, ਉਸ ਐਸਾ ਸਬਕ ਸਿਖਾ ਦਿੱਤਾ।
ਰਸੇ ਫਾਹੀਆਂ ਦੇ ਗਲੀ ਆਪ ਪਾਕੇ, ਬਿਲੇ ਤਾਈ ਸੀ ਇਹ ਦਿਖਾ ਦਿੱਤਾ ।
ਕੁਰਬਾਨੀ ਦੇ ਕੇ ਵਿਚ ਕੋਟਲੇ ਦੇ, ਇਹ ਸ਼ਹੀਦੀ ਨਿਸ਼ਾਨ ਲਿਖਾ ਦਿੱਤਾ।
ਤੋਪ ਕੰਮ ਨਾ ਕੀਤਾ ਤਿੰਨ ਵਾਰੀ, ਹੀਰਾ, ਲਹਿਣਾਸਿੰਘ ਆਖ ਸੁਣਾ ਦਿੱਤਾ।
ਤੇਰਾ ਹੁਕਮ ਤਾਂ ਏਥੇ ਚਲਣਾ ਨਹੀ, ਹੁਣ ਗੁਰਾਂ ਆਪ ਹੁਕਮ ਸੁਣਾ ਦਿੱਤਾ ।
ਅਸੀ ਜਾਣਾ ਬਿਲਿਆ ਕਰ ਛੇਤੀ, ਗੁਰਾਂ ਸਾਡੇ ਲਈ ਆਸਣ ਵਿਛਾ ਦਿੱਤਾ।
ਬਿਸ਼ਨ ਸਿੰਘ ਵੀ ਰਿਹਾ ਨਾ ਪਿਛੇ, ਫੜ ਦਾਹੜੀ ਕਾਵਨ ਹਿਲਾ ਦਿੱਤਾ।
ਕਦ ਵਰਿਆਮ ਦਾ ਭਾਵੇ ਸੀ ਛੋਟਾ, ਉਸ ਢੀਮਾਂ ਦਾ ਢੇਰ ਬਣਾ ਦਿੱਤਾ।
ਸਿੱਖੀ ਸਿਦਕ ਦੇ ਲਈ ਹੀ ਸਿੱਖਾਂ, ਤੋਪ ਆਪਣਾ ਨਿਸ਼ਾਨਾ ਬਣਾ ਦਿੱਤਾ ।
ਧੰਨ ਸਤਿ ਗੁਰੂ ਰਾਮ ਸਿੰਘ ਜੀ, ਸੰਤ ਖਾਲਸਾ ਜਿਹਨਾਂ ਬਣਾ ਦਿੱਤਾ ।
ਨਾਮ ਦੀ ਮਾਲਾ ਦੇ ਉਸ ਨੇ, ਗੋਬਿੰਦ ਸਿੰਘ ਵਾਲਾ ਰੰਗ ਬਣਾ ਦਿੱਤਾ ॥



## ਸਿੱਖੀ

ਤੇਰੀ ਉਪਮਾ ਕੀ ਕਰ ਸਕਦਾ ਸੰਸਾਰੀ ਇਹ ਬੰਦਾ।
ਇਕ ਪਾਸੇ ਪਾਪ ਹੋਏ ਕਠੇ, ਧਰਮ ਦਾ ਨਹੀ ਇਹ ਧੰਦਾ।
ਬੀਜ ਜੇ ਬੀਜੇ ਇਥੇ ਚੰਗਾ ਤਾਂ ਅਗੇ ਚੰਗਾ ਖਾਂਦਾ ।
ਸਿੱਖੀ ਸਾਂਭੇ ਸਿੱਖ ਅਖਵਾਏ ਤਾਂ ਹੀ ਸਿੱਖ ਕਹਾਦਾ।
ਗੋਬਿੰਦ ਸਿੰਘ ਸੀ ਸਿੱਖ ਬਣਾਇਆ ਭੁਲ ਬੈਠਾ ਇਹ ਵਾਹਦਾ।
ਜੀਵਨ ਜੀਣਾ ਭੁਲ ਗਿਆ ਇਹ ਇਕਦਮ ਸਾਦਾ ਸਾਦਾ॥



## ਦੋ ਅੱਖਰ

ਐ ਸਿੱਖਾ ਘਰ ਤੇਰੇ ਸਿੱਖੀ, ਦੁਲਹਨ ਬਣ ਕੇ ਆਈ ।
ਤੂੰ ਕਿਉਂ ਫੜ ਇਹ ਸੁਹਣੀ, ਘਰ ਨਾਈਆ ਦੇ ਪਾਈ।
ਸ਼ਰਮਾਏ ਇਹ ਬੁਕਲ ਵਿਚ, ਮੂੰਹੋ ਕਹਿ ਨਾ ਦੇ ਦੁਹਾਈ ।
ਆਖੇ ਤਰਸ ਜਰਾ ਤੂੰ ਖਾਹ, ਗੋਬਿੰਗ ਦੀ ਕਰ ਕੇ ਜਾਈ ।
ਸੋਹਣੀ ਸ਼ਾਨ ਇਸ ਜਗ ਤੇ ਤੇਰੀ, ਮਿਹਨਤ ਕਰ ਬਣਾਈ।
ਸੋਚ ਜਰਾ ਤੂੰ ਆਪ ਹੀ ਏਥੇ, ਤੂੰ ਆਪ ਹੀ ਸ਼ਾਨ ਗੁਆਈ ॥



# ਵੀਰ ਦੀ ਮੰਗ

ਉਹ ਗਲੀਆਂ ਸੁਹਣੀਆ ਲਗੀਆ ਸੀ,
ਲੈ ਵੀਰਾਂ ਨੂੰ ਭੈਣਾਂ ਬੈਠੀਆਂ ਸੀ।

ਤਕ ਮੇਰਾ ਦਿਲ ਲਲਚਾਇਆ ਸੀ,
ਤੇ ਦਿਲ ਨੇ ਆਖ ਸੁਣਾਇਆ ਸੀ ।

ਉਹ ਦਿਨ ਵੀ ਕਦੀ ਆਵੇਗਾ,
ਵੀਰਾ ਮੇਰੇ ਨਾਲ ਖੇਡਣ ਜਾਵੇਗਾ।

ਇਸ ਸੋਚ ਨੇ ਕੀਤਾ ਤੰਗ ਮੈਨੂੰ,
ਲਾ ਦਿਤਾ ਧਿਆਨ ਗੁਰਾਂ ਵਲ ਨੂੰ।

ਸਤਿਗੁਰ ਬੈਠੇ ਸੀ ਬਾਗ਼ ਦੇ ਵਿਚ,
ਮੈ ਬੈਠੀ ਸਾਂ ਇਕ ਆਸ ਦੇ ਵਿਚ।

ਗੁਰਾਂ ਝਟ ਬਚਨ ਇਹ ਸੁਣਾ ਦਿਤਾ,
ਮੈਨੂੰ ਸੋਹਣਾ ਫੁਲ ਫੜਾ ਦਿਤਾ।

ਅਸੀ ਇਹ ਤੇਰਾ ਵੀਰ ਬਣਾ ਦਿਤਾ,
ਧੰਨ ਗੁਰੂ ਜਿਸ ਬੂਟਾ ਇਹ ਲਾ ਦਿਤਾ॥



## ਅੰਨ ਤੇ ਪਾਣੀ

ਜਗ ਵਿਚ ਇਕ ਤਰਸਨ ਅੰਨ ਤੇ ਪਾਣੀ ਨੂੰ,
ਕਿਵੇ ਦੂਰ ਕਰਨ ਉਹ ਭੁਖ ਮਰਜਾਣੀ ਨੂੰ।
ਇਕ ਖਾਵਣ ਦੁਧ ਮਲਾਈਆਂ ਨੂੰ,
ਇਕ ਰੋਵਣ ਆਪਣੀਆ ਮਾਈਆਂ ਨੂੰ।
ਕਿਤੇ ਦਿੰਦਾ ਚੁਪ ਚਪੀਤੇ ਤੂੰ,
ਕਿਤੇ ਸੁਣਦਾ ਨਹੀ ਦੁਹਾਈਆਂ ਨੂੰ।
ਕਈ ਮਾਇਆ ਨਾਲ ਭਰਪੂਰ ਹੋਏ,
ਕਈ ਰੋਦੇ ਇੱਕ ਦੋ ਪਾਈਆਂ ਨੂੰ।
ਦਇਆ ਧਰਮ ਨੂੰ ਜੋ ਨਾ ਜਾਨਣ,
ਕੀ ਜਾਨਣ ਪੀੜਾਂ ਪਰਾਈਆਂ ਨੂੰ॥



# ਡਾਢਾ ਸਮਾ

ਅਗੇ ਰਬ ਦੇ ਝੁਕਦੇ ਸੀਸ ਵੇਖੇ, ਸਦਾ ਜਿਸ ਵਲ ਦਿਉ ਧਿਆਨ ਲੋਕੋ।
ਜਿਹਦੀ ਕੀਤੀ ਨੂੰ ਕੋਈ ਨਾ ਮੋੜ ਸਕਦਾ, ਸਭ ਤੋਂ ਹੈ ਉਹ ਬਲਵਾਨ ਲੋਕੋ।

ਹਰੀ ਚੰਦ ਜਿਹੇ ਰਾਜੇ ਵੇਚ ਦਿਤੇ, ਰਾਮ ਚੰਦ ਬਨਵਾਸ ਭਜਵਾਏ ਲੋਕੋ।
ਪਾਂਡਵ ਘਰੋ ਬੇ ਘਰ ਕਰ ਏਹਨੇ, ਦਰੋਪਤੀ ਸਭਾ ਵਿਚ ਖਲਾਏ ਲੋਕੋ।

ਪੂਰਨ ਤਾਈਂ ਤੋਹਮਤਾਂ ਲਾ ਇਹਨੇ, ਅਛਰਾਂ ਤਾਈਂ ਅੰਨੀ ਬਣਾਏ ਲੋਕੋ।
ਦੀਵਿਆਂ ਬਾਝ ਸੁੰਨੇ ਮਹਿਲ ਵੇਖੇ, ਵਿਚ ਗਲੀਆਂ ਲਾਲ ਰੁਲਾਏ ਲੋਕੋ।

ਸਰਵਨ ਜਹੇ ਆਗਿਆਕਾਰ ਪੁਤਰ, ਮਾਪੇ ਬੰਜਰੀ ਇਸ ਤੜਫਾਏ ਲੋਕੋ।
ਅਹਲਿਆ ਵਰਗੀ ਪਵਿਤਰ ਪਤਨੀ ਨੂੰ, ਪਥਰ ਰੂਪ ਫੜ ਬਣਾਏ ਲੋਕੋ ।

ਗੋਪੀਚੰਦ ਰਾਜੇ, ਰਾਜੋ ਉਦਾਸ ਕਰਕੇ, ਭਿਖਿਆ ਦਰ ਦਰ ਮੰਗਵਾਏ ਲੋਕੋ।
ਰਾਵਣ ਜਹੇ ਵੀ ਗਏ ਹਾਰ ਏਹਤੋਂ, ਕੁੰਭ ਕਰਨ ਦਿਤੇ ਇਸ ਸੁਲਾਏ ਲੋਕੋ।

ਬਾਲੀ ਵਰਗਾ ਕਰੇ ਦਾਨ ਵਡਾ, ਫੜ ਪਤਾਲੀਂ ਇਹ ਪਹੁੰਚਾਏ ਲੋਕੋ।
ਧੀਰਜ ਧਰਮ ਮਿਟੀ ਵਿਚ ਮਿਲਦੀ, ਜਦੋ ਆਪਣਾ ਚਕਰ ਚਲਾਏ ਲੋਕੋ।

ਸਤਿਗੁਰ ਕਰਨ ਕਾਰਨ ਸਮਰਥ ਹੈ ਸਨ ਭਾਣਾ ਉਹਨਾਂ ਤੋਂ ਮਨਵਾਏ ਲੋਕੋ।
ਇਸ ਅਗੇ ਨਾ ਚਲਦਾ ਵਸ ਕੋਈ, ਏਹਦੇ ਅਗੇ ਸਭ ਸਿਰ ਝੁਕਾਏ ਲੋਕੋ॥



# ਮਿਠਾ ਪਤਾਸਾ

ਇਹ ਜਗ ਮਿਠੜਾ ਪਤਾਸਾ ਬਣਾਇਆ,
ਬੰਦੇ ਦਾ ਕਿਉਂ ਤੂੰ ਹਾਸਾ ਉਡਾਇਆ।
ਮਿਠਾ ਤੂੰ ਇਸ ਵਿਚ ਹੈ ਇਤਨਾ ਪਾਇਆ,
ਕੀੜਾ ਜਗ ਪਿਛੇ ਨਾ ਹਟਦਾ ਹਟਾਇਆ।

ਤੜਫਦਾ ਰੋਂਦਾ ਵੀ ਉਥੇ ਫਸਾਇਆ,
ਹਟਾਉ ਜੇ ਪਿਛੇ ਪੈਰ ਅਗੇ ਵਧਾਇਆ।
ਕਿਉ ਤੂੰ ਮਿਠੜਾ ਜੱਗ ਜ਼ਿਆਦਾ ਬਣਾਇਆ,
ਬੰਦੇ ਦਾ ਕਿਉ ਤੂੰ ਹਾਸਾ ਉਡਾਇਆ।

ਮਮਤਾ ਦਾ ਜਾਲ ਤੂੰ ਏਥੇ ਵਿਛਾਇਆ ,
ਮਾਇਆ ਦਾ ਉਤੋਂ ਹੈ ਚਕਰ ਚਲਾਇਆ।
ਇਹ ਪੰਛੀ ਬੇਚਾਰਾ ਤੂੰ ਕੈਦੀ ਫਸਾਇਆ,
ਦੁਖਾਂ ਚੋਂ ਪਾ ਕੇ ਵੀ ਇਸ ਨੂੰ ਹਸਾਇਆ।

ਧਰਮਰਾਏ ਲੇਖਾ ਜਾਂ ਪੁਛਣ ਨੂੰ ਅਇਆ,
ਸੁਤਾ ਪਿਆ ਇਹ ਉਦੋਂ ਹੈ ਉਠਾਇਆ।
ਇਹ ਜਗ ਮਿਠੜਾ ਪਤਾਸਾ ਬਣਾਇਆ,
ਬੰਦੇ ਦਾ ਰਬਾ ਤੂੰ ਤਮਾਸਾ ਬਣਾਇਆ॥



# ਪਿਆਰ ਸਮੇ ਦਾ

ਪਿਆਰ ਸਮੇ ਦਾ ਪਾਗਲ ਕਰਦਾ, ਥੱਪੜ ਸਹਿ ਨਹੀ ਹੁੰਦਾ।
ਜੋ ਦੁਖ ਸੁਖ ਹੈ ਇਸ ਤੋਂ ਮਿਲਦਾ, ਮੁਖੋਂ ਕਹਿ ਨਹੀ ਹੁੰਦਾ।
ਅਕਲ ਚਤੁਰਤਾ ਕੰਮ ਨਾ ਕਰਦੀ, ਨਾਹੀ ਰੋਹਬ ਇਹ ਸਹਿੰਦਾ।
ਨਾ ਹੀ ਹੁੰਦੀ ਪੂਜਾ ਇਹਦੀ, ਨਾ ਹੀ ਰਿਸ਼ਵਤ ਲੈਂਦਾ।
ਡੰਡਾ ਜਾਂ ਸਿਰ ਉਤੇ ਰਖਦਾ ਤਕੜਾ ਬੰਦਾ ਢਹਿੰਦਾ।
ਮੈਂ ਡਾਢਾ ਹਾਂ ਮੈਂ ਬਲਵਾਨ ਵਕਤ ਏਹੋ ਹੈ ਕਹਿੰਦਾ॥



# ਸੁਕਾ ਫੁੱਲ

ਟੁੱਟਾ ਇਕ ਫੁਲ ਥਲੇ ਪਾਣੀ ਜਾ ਮੈ ਰਖਿਆ।
ਚੁਪ ਚੁਪੀਤੇ ਇਸ ਫੁੱਲ ਕੋਲੋ, ਸਬਕ ਅਨੋਖਾ ਸਿਖਿਆ।
ਆਖੇ ਸਬਰ ਅਜੇ ਵੀ ਹੈ, ਭਾਵੇ ਟਾਹਣਿਓ ਟੁਟਿਆ।
ਪੈਦਾ ਕੀਤਾ ਕਰਨੇ ਹਾਰੇ, ਲੇਖ ਇਹੋ ਹੈ ਲਿਖਿਆ।

ਚਾਰ ਦਿਨ ਹੋਰ ਨੇ ਰਹਿਣੇ, ਪਾਣੀ ਇਹ ਹੈ ਪੀਣਾ।
ਮੌਤ ਡਾਢੀ ਪਿਆਰ ਹੈ ਕਰਦੀ, ਜਾ ਉਸੇ ਨਾਲ ਹੈ ਜੀਣਾ।
ਇਹ ਪ੍ਰਦੇਸੀ ਡੇਰਾ ਹੈਸੀ ਹੁਣ ਆਪਣੇ ਘਰ ਨੂੰ ਤੁਰਨਾ।
ਜਿਥੇ ਸਾਡਾ ਡੇਰਾ ਜਾਣਾ, ਫੇਰ ਨਹੀਂ ਹੈ ਮੁੜਣਨਾ॥



# ਸਮੇ ਦਾ ਗੇੜ

ਜਿਹੜੇ ਪਿਆਰ ਦੇ ਪੁਤਲੇ ਸੀ ਇਹਦੇ, ਅਜ ਵੇਖਣੇ ਦੇ ਵਿਚ ਆਇਆ।
ਸਮੇ ਨੇ ਐਸਾ ਗੇੜ ਲਾਇਆ, ਹਰ ਇਕ ਨੇ ਇਹਨੂੰ ਝੂਠਾ ਬਣਾਇਆ।

ਚਿਟੇ ਤੇ ਪਏ ਕਾਲੇ ਨੇ ਛਿਟੇ, ਹੋ ਗਏ ਕੌੜ੍ਹੇ ਜਿਹਨਾਂ ਦੇ ਪਲੇ ਪਾਇਆ।
ਚੰਗਾ ਸੀ ਕੀਤਾ ਮੰਦਾ ਹੋ ਆਇਆ, ਜਿਸ ਨੇ ਸਚੇ ਝੂਠਾ ਬਣਾਇਆ।

ਮਾਇਆ ਬਣੀ ਹੈ ਐਸੀ ਮਨ ਮੋਹਣੀ, ਭੁਲਿਆਂ ਜੋ ਸੀ ਮਾਂ ਦਾ ਜਾਇਆ।
ਜੋ ਮਿਹਨਤ ਕਰਦਾ ਮਨਖਟੂ ਕਹਾਇਆ, ਸਮੇ ਨੇ ਐਸਾ ਗੇੜ ਸੀ ਲਾਇਆ।

ਗੱਜਦਾ ਬਦਲ ਐਸਾ ਸੀ ਆਇਆ, ਮਾਂ ਨੇ ਵੀ ਨਜ਼ਰੋਂ ਗਿਰਾਇਆ।
ਭੈਣਾਂ ਇਹਨੂੰ ਨਾ ਮੁਖੋਂ ਬੁਲਾਇਆ, ਪਿਆਰ ਤੇ ਧੱਬਾ ਲਾਇਆ।

ਜਾਂ ਖਿੜਦੇ ਸੀ ਫੁਲ ਬਣ ਭਮਰੇ ਆਉਂਦੇ, ਮਿਠਾ ਰਸ ਇਹਨਾਂ ਸੀ ਪਾਇਆ।
ਗੋਡੇ ਨਾਲ ਗੋਡਾ ਬਹਿ ਕੇ ਜੋ ਲਾਉਂਦੇ, ਉਹਨਾਂ ਸੀ ਉਸਦਾ ਮਖੌਲ ਬਣਾਇਆ

ਜੀਵਨ ਦੀ ਇਹ ਹਨੇਰੀ ਸੀ ਆਈ, ਸੁਖਾਂ ਦਾ ਭਾਂਡਾ ਦੁਖਾਂ ਭਰਾਇਆ।
ਸਭ ਦਾ ਸਾਂਝਾ ਸਤਿਗੁਰੂ ਮੇਰਾ, ਜਿਸ ਨੇ ਇਸ ਨੂੰ ਗਲ ਨਾਲ ਲਾਇਆ।

ਸੀਨੇ ਦੇ ਸਾਰੇ ਦੁਖੜੇ ਮਿਟਾਏ, ਆਪਣੇ ਚਰਨਾਂ ਦੇ ਕੋਲ ਬਠਾਇਆ।
ਨਾਮ ਦਾ ਦੇ ਕੇ ਮੰਤਰ ਉਸ ਨੇ ਸਭ ਦਾ ਸਾਂਝਾ ਇਸ ਨੂੰ ਬਣਾਇਆ॥



# ਗਊ ਮਾਤਾ

ਚੁਗ ਚੁਗ ਤਿਨਕਾ ਇਥੋ ਉਥੋਂ, ਘਾਹ ਪਠਾ ਮੈ ਖਾਂਦੀ ਹਾਂ।
ਜਿਸ ਦੇ ਬਦਲੇ ਮਿਠਾ ਮਿਠਾ, ਅੰਮ੍ਰਿਤ ਦੁਧ ਪਿਲਾਂਦੀ ਹਾ।
ਬਾਲ ਤੋ ਲੈਕੇ ਬੁਢੇ ਤਾਈ, ਸਭ ਦੀ ਸੇਵਾ ਕਰਦੀ ਹਾਂ।
ਅਪਣਾ ਬਚਾ ਪਰੇ ਹਟਾ ਕੇ, ਬੰਦੇ ਦਾ ਢਿਡ ਭਰਦੀ ਹਾਂ।
ਪਰ ਇਸਦੀ ਸਮਝ ਵੇਖ ਕੇ, ਹਰਦਮ ਇਸ ਤੋ ਡਰਦੀ ਹਾਂ।
ਐਸੀਆਂ ਐਸੀਆਂ ਅਕਲਾਂ ਸਿਖੇ, ਇਸ ਦੇ ਹਥੋ ਮਰਦੀ ਹਾਂ।
ਨੋਚ ਨੋਚ ਕੇ ਮਾਸ ਇਹ ਖਾਏ, ਫਿਰ ਵੀ ਭਲਾ ਮਨਾਂਦੀ ਹਾਂ।
ਪਾਂਦਾ ਖਲੜੀ ਪੈਰੀਂ ਮੇਰੀ , ਹਰਦਮ ਪੈਰ ਬਚਾਂਦੀ ਹਾਂ।
ਕਦੀ ਤਾਂ ਸੋਝੀ ਦੇਊ ਸਤਿਗੁਰ, ਇਹੋ ਸਦਾ ਮੈਂ ਚਾਂਹਦੀ ਹਾਂ।
ਕੁਝ ਤਾਂ ਗੁਣਾਂ ਨੂੰ ਬੰਦਾ ਸਮਝੇ, ਮਾਤਾ ਗਊ ਕਹਿੰਦੀ ਹਾਂ॥



# ਇਕ ਬੂਟਾ

ਮੈਂ ਸਜ ਕੇ ਵਿਖਾਇਆ, ਕੋਲ ਬੰਦੇ ਨੂੰ ਬਠਾਇਆ।
ਤਰਸ ਇਹਨੂੰ ਨਾ ਅਇਆ, ਵਿਚ ਪੈਰਾ ਦੇ ਰੁਲਾਇਆ।

ਫਲ ਮੇਰਾ ਇਹਨੇ ਖਾਇਆ, ਗਲ ਫੁਲਾ ਨਾਲ ਸਜਾਇਆ ।
ਛਾਂ ਠੰਡੀ ਮੈ ਬਠਾਇਆ, ਸਦਾ ਇਹਦੇ ਕੰਮ ਅਇਆ ।

ਇਹ ਕੀ ਰਬ ਨੇ ਬਣਾਇਆ, ਮੈਨੂੰ ਬੰਦੇ ਪਲੇ ਪਾਇਆ ।
ਇਹਨੂੰ ਤਰਸ ਨਾ ਆਇਆ, ਕਰ ਟੋਟੇ ਢੇਰ ਲਾਇਆ।

ਘਰ ਆਪਣਾ ਬਣਾਇਆ, ਰਹਿੰਦਾ ਅਗ ਵਿਚ ਪਾਇਆ ।
ਸਾੜ ਕੋਲੇ ਢੇਰ ਲਇਆ, ਭੋਜਨ ਆਪਣਾ ਬਣਾਇਆ।

ਫੇਰ ਖੇਤਾਂ ਵਿਚ ਪਾਇਆ, ਅੰਨ ਏਸ ਨੇ ਉਗਾਇਆ।
ਐਸਾ ਜੀਵਨ ਬਿਤਾਇਆ, ਸਦਾ ਇਹਦੇ ਕੰਮ ਆਇਆ ।

ਬੰਦਾ ਰਬ ਜੋ ਬਣਾਇਆ, ਇਸ ਰੋਹਬ ਹੀ ਜਮਾਇਆ।
ਆਪ ਕਿਸ ਕੰਮ ਆਇਆ, ਆਪਣਾ ਆਪ ਹੀ ਬਣਾਇਆ।

ਜਿਸ ਰੱਬ ਨੇ ਬਣਾਇਆ, ਇਹਨੇ ਉਹਨੂੰ ਵੀ ਭੁਲਾਇਆ।
ਏਦਾ ਏਹੋ ਜਿਹਾ ਹਾਲ, ਕੰਮ ਕਿਸੇ ਦੇ ਨਾ ਆਇਆ॥



# ਬੁਢਾਪਾ

ਉਹ ਤਕ ਮੈਨੂੰ ਹਸਦਾ ਸੀ, ਪਰ ਦੂਰ ਹੀ ਉਹਨੂੰ ਰਖਦਾ ਸੀ।
ਵਾਟ ਉਮਰ ਦੀ ਥੋੜੀ ਸੀ, ਉਹ ਆ ਕੇ ਮੈਨੂੰ ਕਹਿੰਦਾ ਸੀ।
ਹੁਣ ਵਾਲ ਵੀ ਚਿਟੇ ਹੋ ਗਏ ਸੀ, ਉਹ ਮੈਨੂੰ ਕੁਝ ਦਸਦਾ ਸੀ।
ਦਿਲ ਭਾਵੇਂ ਮੇਰਾ ਡਰਦਾ ਸੀ, ਪਰ ਕੋਈ ਕੁਝ ਨਾ ਕਰਦਾ ਸੀ।
ਉਸ ਅਪਣੀ ਵਲ ਖਿਚ ਲਿਆ, ਆ ਬਣਿਆ ਮੇਰਾ ਸਾਥੀ ਸੀ ।
ਇਸ ਅਪਣੇ ਰੰਗ ਵਿਚ ਰੰਗ ਲਿਆ, ਰਹਿ ਗਈ ਕਿਹੜੀ ਬਾਕੀ ਸੀ।
ਹੁਣ ਕੰਨੋ ਕੁਝਨਾ ਸੁਣਦਾ ਸੀ, ਮੂੰਹੋਂ ਗੱਲ ਨਾ ਜਾਂਦੀ ਆਖੀ ਸੀ।
ਡਰਦੀ ਡਰਦੀ ਰਹਿੰਦੀ ਸੀ, ਇਹਦੀ ਸੁਣਦੀ ਬਾਕੀ ਸੀ।
ਹੁਣ ਬਣਿਆ ਮੇਰਾ ਹਾਣੀ ਨੀ, ਬਣ ਗਈ ਇਹੋ ਕਹਾਣੀ ਸੀ।
ਛੱਡ ਧੰਦੇ ਸਾਰੇ ਇਸ ਜਗ ਦੇ, ਬਣ ਬੈਠੀ ਇਹਦੀ ਰਾਣੀ ਸੀ ।
ਮੈਂ ਇਕੋ ਗੱਲ ਜਾਣੀ ਸੀ, ਹੁਣ ਇਸ ਨੇ ਤੋੜ ਨਿਭਾਣੀ ਨੀ।
ਸਭ ਦੁਨੀਆਦਾਰੀ ਛਡ ਕੇ ਤੇ, ਰਾਮ ਰਾਮ ਲਿਵ ਲਾਣੀ ਨੀ॥



# ਮੋਹ ਲੀਤਾ

ਲਾਲ ਸੂਹੇ ਦੰਦਾਸੇ ਤੇਰੇ, ਮੋਹ ਲੀਤਾ ਮਨ ਮੇਰਾ,
ਹਥ ਫੜ ਜਾਂ ਕੋਲ ਕੀਤਾ, ਸੋਹਣਾ ਲਗਿਆ ਚਿਹਰਾ।
ਬਾਪੂ ਮੇਰੇ ਆਖਿਆ ਮੈਨੂੰ, ਖਹਿੜਾ ਛਡ ਤੂੰ ਇਹਦਾ,
ਕੀ ਦਸਾਂ ਕੁਝ ਸਮਝ ਨਾ ਆਵੇ, ਮਜਨੂੰ ਬਣਿਆ ਇਹਦਾ।
ਭੋਜਨ ਖਾਵਾਂ ਰਾਤੀ ਸੌਵਾਂ, ਸਿਰ ਚਕਰ ਚਲਦਾ ਜਿਹੜਾ,
ਅੱਖੋਂ ਮੀਣਾ ਕੰਨੋ ਬੋਲਾ, ਐਸਾ ਪਿਆਰ ਸੀ ਕਿਹਦਾ।
ਮੇਰੇ ਕਲੇ ਨਾਲ ਨਾ ਬੀਤੀ, ਸਾਰਾ ਜੱਗ ਰੋਗੀ ਇਹਦਾ,
ਲਾਲ ਸੂਹੇ ਇਸ ਚਿਹਰੇ ਨੇ, ਖ਼ੂਨ ਪੀ ਲਿਆ ਜਿਹਦਾ।
ਫਿਰ ਵੀ ਸਮਝ ਨਾ ਆਵੇ ਮੈਨੂੰ, ਆਸ਼ਕ ਬਣਿਆ ਇਹਦਾ,
ਹੋ ਸ਼ਰਮਿੰਦਾ ਬੇਬੇ ਨੂੰ ਆਖਾ, ਫਿਰ ਮੁਖ ਨਾ ਤਕਾ ਉਹਦਾ॥
(ਇਹ ਹੈ ਪਿਆਰੀ ਲਾਲ ਮਿਰਚ)



# ਅਨੋਖੀ ਕਵਿਤਾ

ਇਕ ਦਿਨ ਮੈ ਸੀ ਤੁਰਿਆ ਜਾਂਦਾ, ਤੱਕਿਆਂ ਅੱਖ ਸੀ ਉਥੇ।
ਸਾਂਭ ਨਾ ਸਕਿਆ ਦਿਲ ਮੈ ਆਪਣਾ, ਲੁਟਿਆ ਦਿਲ ਸੀ ਉਥੇ।
ਘਰ ਅਇਆ ਤਾ ਬੇਬੇ ਬੈਠੀ, ਲਗੀ ਪੁਛਣ ਅਗੇ ਹੋਕੇ।
ਦਸ ਪੁਤਰਾ ਕੀ ਜੇ ਹੋਇਆ, ਨਾਲੇ ਮੂੰਹ ਵਲ ਵੇਖੇ ਮੇਰੇ।
ਕੀ ਹੋਇਆ ਕੀ ਕਰ ਬੈਠਾ, ਜੋ ਵਸ ਨਹੀ ਹੈ ਹੁਣ ਤੇਰੇ।
ਸਚੀ ਸਚੀ ਦਸੀ ਪੁਤਰਾ, ਕੀ ਦਿਲ ਵਿਚ ਘੁੰਮੇ ਤੇਰੇ।
ਕਰ ਬਹਾਨੇ ਬੇਬੇ ਕੋਲੋਂ, ਮੁੜ ਉਹਨੂੰ ਵੇਖਣ ਜਾਵਾਂ।
ਏਧਰ ਬੇਬੇ ਉਧਰ ਬਾਪੂ, ਡਰਦਾ ਨਾ ਦੱਸ ਪਾਵਾਂ।
ਰਾਤੀ ਮੈਨੂੰ ਨੀਂਦ ਨਾ ਆਵੇ, ਦਿਨੇ ਫੇਰੇ ਉਹਦੇ ਵਲ ਲਾਵਾਂ।
ਕੰਮ ਵਲ ਜਰਾ ਵੀ ਦਿਲ ਨਾ ਲਗੇ, ਵਥੇਰਾ ਮਨ ਸਮਝਾਵਾਂ।
ਇਕ ਦਿਨ ਬੇਬੇ ਖੁਸ਼ ਹੋ ਆਖੇ, ਪੁਤਰਾ ਕੌਣ ਹੈ ਉਹ ਘਰ ਲੈ ਆ ਮੇਰੇ।
ਤੇਰੇ ਨਾਲੋਂ ਹੋਰ ਕੀ ਚੰਗਾ, ਤੂੰ ਹੈ ਇਕੋ ਇਕ ਪੁਤ ਘਰ ਹੁਣ ਮੇਰੇ।
ਬੜੀ ਖੁਸ਼ੀ ਨਾਲ ਮੈਂ ਦੌੜਿਆ, ਜਾ ਪਹੁੰਚਾ ਝੱਟ ਉਹਦੇ ਡੇਰੇ।
ਬਾਪੂ ਦੀਆਂ ਕਰ ਮਿੰਤਾ, ਲੈ ਆਇਆ ਘਰ ਉਹਨੂੰ ਮੇਰੇ।
ਦੂਜੇ ਦਿਨ ਉਸ ਮੇਰੀ ਚਮੜੀ ਲਾਹੀ, ਗਲ ਪੈ ਗਈ ਹੁਣ ਮੇਰੇ।
ਦੁਖ ਹੁਣ ਮੈ ਦਸਾਂ ਕਿਹਨੂੰ, ਜੋ ਨਾਲ ਬੀਤੇ ਨਿਤ ਮੇਰੇ।
ਨਿਤ ਬੇਬੇ ਪੁਛੇ ਬਾਪੂ ਪੁਛੇ, ਕੀ ਹਾਲ ਨੇ ਪੁਤਰਾ ਤੇਰੇ।
ਨੀਵਾ ਕਰ ਸਿਰ ਬੋਲਾਂ ਨਹੀਂ ਪੈ ਗਏ ਮੈਨੂੰ ਝੇੜੇ ।
ਸਦਾ ਲਗਣ ਪੈਰੀਂ ਤੇ ਦੁਖ ਦੇਵਣ ਜੋੜੇ ਮੇਰੇ॥



# ਖਹਿੜਾ ਨਾ ਛਡਦੀ

ਛਣ ਛਣ ਕਰਦੀ ਇਹ ਅਉਂਦੀ, ਸੋਹਣੀ ਝਾਂਜਰ ਦੀ ਛਣਕਾਰ,
ਉਹ ਸ਼ਰਮੀਲੀ ਸੁੰਦਰ ਸੁਹਣੀ, ਨਿਕਲੇ ਨਾ ਅੰਦਰੋਂ ਬਾਹਰ।
ਚੁਪ ਚਪੀਤੀ ਸਾਂਭ ਲਵੇ ਉਹ, ਆ ਕੇ ਸਭ ਘਰ ਬਾਰ,
ਕਦੇ ਨਾ ਛਡੇ ਵਿਹੜਾ ਉਹਦਾ, ਕਹਿ ਜਿਸਨੂੰ ਉਹ ਯਾਰ।
ਹਥ ਪਕੜੇ ਜਾਂ ਇਕ ਵਾਰੀ, ਗੁੰਦ ਪਾਵੇ ਗਲ 'ਚ ਹਾਰ।
ਖਹਿੜਾ ਖੰਘ ਕਦੇ ਨਾ ਛਡੇ, ਜਦ ਤਕ ਹੋਏ ਨਾ ਪਾਰ॥



# ਅਮੀਰੀ

ਰੱਬਾ ਅਮੀਰੀ ਤੋ ਮੈਨੂੰ ਬਚਾਈਂ, ਇਹੋ ਜਿਹਾ ਨਾ ਤੂੰ ਮੈਨੂੰ ਬਣਾਈਂ।
ਹੁੰਦੇ ਅਮੀਰੀ ਦੇ ਮਿਠੇ ਨੇ ਬੋਲ, ਪੀਦੇ ਗ਼ਰੀਬਾਂ ਦੀ ਰਤ ਨੂੰ ਘੋਲ।
ਹੁੰਦੀ ਉਹਨਾਂ ਤੋਂ ਦੂਰ ਖੁਦਾਈ, ਰਹਿਮਤ ਕਰਕੇ ਸਦਾ ਤੂੰ ਬਚਾਈਂ।

ਹੁੰਦਾ ਉਹਨਾਂ ਕੋਲ ਮਾਇਆ ਦਾ ਜੋਰ, ਸੁਣਦਾ ਨਹੀ ਗ਼ਰੀਬਾਂ ਦਾ ਸ਼ੋਰ।
ਗ਼ਰੀਬਾਂ ਦੇ ਗਲ ਘੁਟਦੇ ਨੇ ਰੋਜ਼, ਇਜ਼ਤ ਇਹਨਾਂ ਦੀ ਲੁਟਦੇ ਨੇ ਰੋਜ਼।
ਕੋਮਲ ਜਿਹੇ ਫੁਲ ਤੋੜਨ ਦੇ ਲਈ, ਨਾਜ਼ੁਕ ਕਲੀਆ ਮਰੋੜਨ ਦੇ ਲਈ।
ਵੇਖੀਂ ਨਾ ਹਥ ਮੇਰੇ ਦਾਤੀ ਫੜਾਈਂ, ਐਸੀ ਅਮੀਰੀ ਤੋ ਮੈਨੂੰ ਬਚਾਈਂ।

ਅਮੀਰੀ ਚੋਂ ਹੁੰਦਾ ਨਾ ਡਰ ਕਿਸੇ ਦਾ, ਇਲਜ਼ਾਮ ਉਸਨੂੰ ਕਦੇ ਨਾ ਲਗਦਾ।
ਗ਼ਰੀਬਾਂ ਦੇ ਦਿਲਦੀ ਨਾ ਕੋਈ ਸੁਣਦਾ, ਕਦੀ ਮੁਲ ਪੈਂਦਾ ਨਾ ਉਸ ਦੇ ਗੁਣਦਾ
ਦੁਖੇ ਉਂਗਲ ਤਾਂ ਅਵਾਜ਼ਾਂ ਲਾਂਦਾ, ਫਟਾ ਫਟ ਡਾਕਟਰ ਰਹਿੰਦਾ ਬੁਲਾਂਦਾ।
ਇਹੋ ਜਿਹਾ ਸੋਹਲ ਨਾ ਮੈਨੂੰ ਬਣਾਈਂ, ਗ਼ਰੀਬਾਂ ਦੇ ਉਤੇ ਵੀ ਤਰਸ ਖਾਈਂ।

ਅਮੀਰੀ ਨੂੰ ਤਕ ਤਕ ਸਾਰੇ ਨੇ ਹਸਦੇ, ਪਰ ਏਸੇ ਤੋਂ ਆਸ ਸਾਰੇ ਨੇ ਰਖਦੇ।
ਗ਼ਰੀਬਾਂ ਤੋ ਕੌਡੀ ਵੀ ਖਿਚਦੇ ਹੀ ਰਹਿੰਦੇ, ਭਰੇ ਨਾਂ ਢਿਡ ਸਦਾ ਇਹੀ ਕਹਿੰਦੇ
ਇਹੋ ਜਿਹਾ ਨਾ ਬੰਦਾ ਮੈਨੂੰ ਬਣਾਈਂ, ਐਸੀ ਅਮੀਰੀ ਤੋ ਮੈਨੂੰ ਬਚਾਈਂ।

ਰਖੀ ਅਮੀਰੀ ਖਾਣੇ ਤੋਂ ਦੂਰ, ਸੁਕੀ ਚੰਗੀ ਨਹੀ ਮੰਗਦੇ ਹਾਂ ਚੂਰ।
ਮਦਹੋਸ਼ ਐਸਾ ਨਾ ਮੈਨੂੰ ਬਣਾਈ, ਬੰਦਾ ਬਣਾਇਆ ਤਾਂ ਸੋਝੀ ਵੀ ਪਾਈ।
ਇਹੋ ਜਿਹਾ ਨਾ ਮੈਨੂੰ ਬਣਾਈਂ, ਰੱਬਾ ਅਮੀਰੀ ਤੋਂ ਮੈਨੂੰ ਬਚਾਈਂ॥



# ਗ਼ਰੀਬੀ

ਗ਼ਰੀਬਾਂ ਦੀ ਦੁਨੀਆ, ਵਖਰੀ ਬਸਾ ਦੇ,
ਨਈਆ ਇਹਨਾਂ ਦੀ ਕਿਨਾਰੇ ਲਗਾ ਦੇ।
ਕਿਸੇ ਨੂੰ ਤੂੰ ਏਥੇ, ਰਾਜਾ ਬਣਇਆ,
ਕਿਸੇ ਨੂੰ ਸ਼ਹਿਜਾਦਾ ਏਥੇ ਬਣਾਇਆ।
ਕਿਸੇ ਦਾ ਉਚਾ ਮੰਦਰ ਬਣਾਇਆ,
ਕਿਸੇ ਨੇ ਅਕਲ ਦਾ ਚਕਰ ਚਲਾਇਆ।
ਗ਼ਰੀਬਾਂ ਲਈ ਇਕ ਕੁਟੀਆ ਬਣਾਦੇ,
ਗ਼ਰੀਬਾ ਦੀ ਦੁਨੀਆ ਵਖਰੀ ਵਸਾਦੇ।
ਕਿਸੇ ਨੂੰ ਉਡਣਾ ਅਕਾਸ਼ੀਂ ਸਿਖਾਇਆ,
ਕਿਸੇ ਨੂੰ ਸਮੁੰਦਰ ਦਾ ਤਾਰੂ ਬਣਾਇਆ।
ਕਿਸੇ ਨੂੰ ਸੁਖਾਂ ਦੀ ਛਾਂ ਤੂੰ ਬਠਾਇਆ,
ਕਿਸੇ ਨੂੰ ਠੰਢੀ ਹਵਾ 'ਚ ਸੁਲਾਇਆ।
ਗ਼ਰੀਬਾ ਨੂੰ ਕਰਨੀ ਮਜਦੂਰੀ ਸਿਖਾਦੇ
ਗ਼ਰੀਬਾਂ ਦੀ ਦੁਨੀਆ ਵਖਰੀ ਵਸਾਦੇ।
ਦੁਨੀਆ ਤੇ ਸੁਹਣੇ ਤੂੰ ਭੋਜਨ ਬਣਾਏ ,
ਅਮੀਰੀ ਦੇ ਪਲੇ ਸਾਰੇ ਤੂੰ ਪਾਏ।
ਬਾਗ਼ਾਂ ਵਿਚ ਸੁਹਣੇ ਫੁਲ ਤੂੰ ਲਾਏ,
ਗੁੰਦ ਗੁੰਦ ਅਮੀਰਾਂ ਨੇ ਗਲ਼ਾਂ ਵਿਚ ਪਾਏ।
ਗ਼ਰੀਬਾਂ ਨੂੰ ਰਜਮੀ ਰੋਟੀ ਖਲਾ ਦੇ,
ਇਹਨਾਂ ਦੀ ਦੁਨੀਆ ਵਖਰੀ ਵਸਾਦੇ।
ਇਹ ਕਰਦੇ ਰਹੇ ਸੇਵਾ, ਤਾਂ ਕੀ ਹੈ ਹੋਇਆ,
ਜੇ ਮਿਲਿਆ ਨਾ ਮੇਵਾ ਤਾਂ ਕੀ ਹੈ ਹਇਆ।
ਰਖਦੇ ਰਹੇ ਆਸ, ਤਾਂ ਕੀ ਹੈ ਹੋਇਆਂ,
ਮੰਗਦੇ ਨੇ ਆਪ ਤਾਂ ਕੀ ਹੈ ਹੋਇਆ।
ਆਪਣਾ ਖ਼ਜਾਨੇ ਦਾ ਰਾਹ ਤੂੰ ਦਿਖਾਦੇ,
ਗ਼ਰੀਬਾਂ ਦੀ ਜ਼ਿੰਦਗੀ ਐਸੀ ਬਣਾਦੇ॥



ਮਹਿਮਾ ਅਪਾ

# ਇਕ ਪੈਨੀ

ਲਭਿਆ ਮਿਲੀ ਜਦ ਨਾ ਇਕ ਪੈਨੀ,
ਟਿਕਟ ਮਿਲਿਆ ਨਾ ਬਸ ਤੇ ਜਾਣ ਵਾਲਾ।

ਪਿਛਲਾ ਬੀਤਿਆ ਜੋ ਬੀਤ ਗਿਆ,
ਯਾਦ ਆਇਆ ਵਕਤ ਅਗੋਂ ਆਣ ਵਾਲਾ ।

ਉਥੇ ਚਲਣਾ ਨਹੀਂ ਬੰਦਿਅ ਕੰਮ ਏਦਾਂ,
ਨਾ ਮਿਲਣਾ ਉਧਾਰ ਦਿਵਾਣ ਵਾਲਾ।

ਸਾਥੀ ਏਥੇ ਦੇ ਇਥੇ ਹੀ ਰਹਿ ਜਾਣੇ,
ਅਗੋਂ ਕੋਈ ਨਹੀਂ ਨਾਲ ਜਾਣ ਵਾਲਾ ।

ਬਦਲ ਗਜਦਾ ਲਿਸ਼ਕਦਾ ਜਿਵੇਂ ਹੈ ਏਥੇ,
ਰਾਹ ਅਗੋਂ ਹੈ ਇਹਦਾ ਡਰਾਣ ਵਾਲਾ।

ਹਥ ਫੜ ਕੇ ਕਿਸੇ ਖਲ੍ਹਾਰਨਾ ਨਹੀਂ,
ਅਗੋਂ ਸ਼ੇਰ ਬੈਠਾ ਹੈ ਖਾਣ ਵਾਲਾ ।

ਜ਼ਰਾ ਸਮਝ ਤੇ ਮੰਨ ਲੈ ਗਲ ਉਹਦੀ,
ਸਤਿਗੁਰ ਆਇਆ ਹੈ ਤੈਨੂੰ ਸਮਝਾਣ ਵਾਲਾ ।

ਖਾਤਾ ਖੋਲ੍ਹ ਤੂੰ ਉਸ ਦੇ ਬੈਂਕ ਅੰਦਰ,
ਵਿਆਜ਼ ਮਿਲਦਾ ਰਹੂ ਰਕਮ ਵਧਾਣ ਵਾਲਾ।

ਜਿਦਾਂ ਮਰਜੀ ਖਰਚੀਂ ਖਾਈਂ ਬੰਦੇ,
ਉਥੇ ਕੋਈ ਨਹੀਂ ਤੈਨੂੰ ਹਟਾਣ ਵਾਲਾ॥



# ਇਹ ਦੁਨੀਆ

ਤੰਗ ਆ ਗਏ ਸੋਹਣੀ ਦੁਨੀਆ ਤੋਂ, ਬੰਦੇ ਨੂੰ ਰੋਕਦੀ ਕਹਿੰਦੀ ਨਹੀਂ।
ਭਗਤੀ ਦੇ ਮਿਲੇ ਆਸਣ ਜੋ, ਉਹਨਾਂ ਤੇ ਇਹ ਬਹਿੰਦੀ ਨਹੀਂ।
ਦੁਖ ਮਿਲਦੇ ਸਾਰੇ ਪਾਪਾਂ ਤੋਂ, ਉਹਨਾਂ ਤੋਂ ਪਿਛੇ ਰਹਿੰਦੀ ਨਹੀਂ।
ਰੇਸ਼ਮ ਦੇ ਜੋੜੇ ਜੋ ਮਿਲਦੇ, ਉਹਨਾਂ ਨੂੰ ਪੌਣਾ ਸਹਿੰਦੀ ਨਹੀਂ ।
ਇਹ ਮਾਤਾ ਏਡੀ ਹਠ ਵਾਲੀ, ਸਚ ਨੂੰ ਇਸ ਨੇੜੇ ਲਇਆ ਨਹੀਂ।
ਆਖੇ ਦੁਧ ਸ਼ਰਬਤ ਕੌੜੇ ਨੇ, ਮਦ ਜ਼ਹਿਰੋਂ ਪਿਛਾ ਛੁਡਾਇਆ ਨਹੀਂ।
ਆਖੇ ਇਹ ਰੋਟੀ ਕਰੜੀ ਏ, ਬੋਟੀ ਤੋਂ ਮੂੰਹ ਹਟਾਇਆ ਨਹੀਂ ।
ਚੰਦਨ ਤੋਂ ਆਖੇ ਬੋ ਆਉਂਦੀ, ਗੰਦਗੀ ਨੂੰ ਦੂਰ ਕਰਾਇਆ ਨਹੀਂ।
ਮਾਲਾ ਤੋ ਆਖੇ ਡਰ ਲਗਦਾ, ਸਪ ਮਾਇਆ ਦੂਰ ਇਹ ਕਰਦੀ ਨਹੀਂ।
ਕੀ ਆਖਾਂ ਐਸੀ ਦੁਨੀਆ ਨੂੰ, ਸਤਿਗੁਰ ਦਾ ਪਲਾ ਫੜਦੀ ਨਹੀਂ।
ਕਰਨ ਕਾਰਨ ਸਮਰਥ ਗੁਰੂ, ਉਸ ਕੋਲੋਂ ਜਰਾ ਵੀ ਡਰਦੀ ਨਹੀਂ।
ਤਨ ਹੋਗਿਆ ਰੋਗੀ ਏ, ਵੈਦ ਗੁਰੂ ਦਰ ਵੜਦੀ ਨਹੀਂ॥



# ਚੰਦ ਤੇ ਚਕੋਰ

ਚਕੋਰ ਆਖਦਾ ਚਮਕਦੇ ਚੰਨ ਤਾਈਂ, ਤੇਰੀ ਰੋਸ਼ਨੀ ਚਮਕ ਨੇ ਮੋਹ ਲੀਤਾ।
ਦੁਖ ਸੁਖ ਤੇ ਛਡ ਕੇ ਪਿਆਰ ਸਾਰੇ, ਦਿਲ ਤੇਰੇ ਪ੍ਰੇਮ ਦੇ ਨਾਲ ਸੀਤਾ ।
ਹੋਵੇ ਰੌਸ਼ਨੀ ਸੂਰਜ ਦੀ ਤੇਜ ਭਾਵੇ, ਉਸ ਸ਼ਾਂਤੀ ਦਾ ਦੇਸ਼ ਖੋਹ ਲੀਤਾ ।
ਇਸੇ ਵਿਚ ਹੀ ਭਰ ਕੇ ਤੂੰ ਜਾਦੂ, ਮੇਰੇ ਦਿਲ ਨੂੰ ਆਪਣੇ ਨਾਲ ਕੀਤਾ ।

ਦਿਲ ਟੁਕੜਾ ਇਕ ਸੀ ਪਿਆਰ ਮੇਰਾ, ਫੜ ਹੱਥ ਕਿਉਂ ਤੂੰ ਖਿਚ ਲੀਤਾ।
ਦਸੀ ਸੋਹਣਿਆ ਇਕ ਗਲ ਮੈਨੂੰ, ਧੋਖਾ ਦੇਣਾ ਕਿਸ ਤੋ ਸਿਖ ਲੀਤਾ।
ਭੈੜੀ ਮਸਿਆ ਦੀ ਰਾਤ ਜਦ ਆਵੇ, ਕੰਨੀ ਪਿਆਰ ਦੀ ਨੂੰ ਖਿਚ ਲੀਤਾ ।
ਰਿਹਾ ਤੜਪਦਾ ਸਾਰੀ ਰਾਤ ਭਾਵੇਂ, ਦਿਲ ਆਸ ਦਰਸ ਦੇ ਨਾਲ ਸੀਤਾ॥



# ਮਾਂ ਦਾ ਵਿਛੋੜਾ

ਮਾਂ ਤੁਰ ਗਈ ਨਾਲ ਜੁਦਾਈਆਂ ਵੇ, ਦੇਂਦੀ ਮਿਲਣੇ ਤਾਈਂ ਦੁਹਾਈਆਂ ਵੇ।
ਇਹ ਟੁਟੇ ਤੰਦ ਹੁਣ ਜੁੜਨੇ ਨਹੀਂ, ਧੀਆਂ ਹੋਈਆਂ ਜਦ ਪਰਾਈਆਂ ਵੇ।
ਤੁਰ ਗਈਆਂ ਚਾਚੀਆਂ ਤੁਰੀਆਂ ਵੀ, ਜਿਨ੍ਹਾ ਲੋਰੀਆ ਸਨ ਸੁਣਾਈਆਂ ਵੇ।
ਫੁਲ ਬਿਖਰੇ ਨਾਲ ਜੁਦਾਈਆਂ ਦੇ, ਧੀਆਂ ਹੋਈਆਂ ਜਦ ਪਰਾਈਆਂ ਵੇ॥



# ਮਜਬੂਰੀ ਧੀ ਦੀ

ਹੱਥ ਕੜੀਆਂ ਮਜਬੂਰੀ ਦੀਆਂ ਮਾਏਂ, ਪੈਰ ਜ਼ੰਜ਼ੀਰਾਂ ਦੂਰੀ ਦੀਆਂ।
ਤੇਰੀ ਮਮਤਾ ਤੋਂ ਦੂਰ ਹੋਈ, ਯਾਦ ਅਉਂਦੀਆਂ ਲਪਟਾ ਚੂਰੀ ਦੀਆਂ।
ਤਰੇਹ ਬੰਜਰਾਂ ਵਿਚ ਹੁਣ ਲਗਦੀ ਨਹੀ ਗਲਾਂ ਨੇ ਮੇਰੀ ਮਜ਼ਬੂਰੀ ਦੀਆਂ।
ਗਲ ਪੈ ਗਈ ਕੁੜਤੀ ਲਥਦੀ ਨਹੀ, ਤੰਗ ਬਾਹਵਾਂ ਨੇ ਇਸ ਕੁੜਤੀ ਪੂਰੀ ਦੀਆਂ।
ਨਹੀ ਭੁਲਿਆ ਬਾਬੁਲਾ ਪਿਆਰ ਤੇਰਾ, ਕਰਾਂ ਮਲਾਂ ਕੀ ਦੂਰੀ ਦੀਆਂ।
ਮੇਰੇ ਹੱਥ ਕੜੀਆਂ ਮਜਬੂਰੀ ਦੀਆਂ, ਤੇ ਪੈਰ ਜ਼ੰਜ਼ੀਰਾਂ ਦੂਰੀ ਦੀਆਂ॥



# ਮਾਂ ਦੀ ਡੋਲੀ

ਉਂਜ ਤੁਰਦਾ ਜਗ ਤਕਿਆ ਮੈਂ, ਪਰ ਇਕ ਤੁਰਦੀ ਡੋਲੀ ਹਾਂ ਵੇਖੀ।
ਧੀਆਂ ਤੁਰੀਆਂ ਮਾਵਾਂ ਸਦਾ ਸੁਣੀਆਂ, ਅਜ ਤੁਰਦੀ ਡੋਲੀ ਮਾਂ ਵੇਖੀ।
ਸਾਹੁਰੇ ਜਾ ਧੀਆਂ ਫੇਰ ਮਿਲਣ ਆ, ਮਾਂ ਗਈ ਫੇਰ ਨਾ ਵੇਖੀ।
ਜੋਟੇ ਪਾ ਕੇ ਆਪਣੀ ਮਮਤਾ ਦੇ, ਛਡ ਤਰਿੰਜਣ ਤੁਰਦੀ ਮਾਂ ਵੇਖੀ।
ਸਾਡੇ ਨਾਲ ਜੋ ਬੀਤੀ ਉਹ ਬੀਤ ਗਈ, ਨਾਲ ਬੀਤਦੀ ਸਾਰੇ ਜਹਾਨ ਵੇਖੀ।
ਮੌਤ ਡਾਢੀ ਜਿਹਦੇ ਕੋਲ ਆਵੇ, ਜਾਂਦੀ ਪੇਸ਼ ਨਾ ਕਿਸੇ ਦੀ ਆਨ ਵੇਖੀ।
ਰਬਾ ਇਸ ਮੋਹ ਤੋਂ ਪਰੇ ਰਖ ਮੈਨੂੰ, ਦੁਨੀਆ ਤੜਫਦੀ ਏਸ ਜਹਾਨ ਵੇਖੀ।
ਪਲੇ ਕੁਝ ਵੀ ਨਾ ਰਹਿਣ ਦੇਦੀਂ, ਜਿੰਦ ਤੜਪਦੀ ਲੱਗੀ ਤੜਫਾਨ ਵੇਖੀ॥



# ਹੰਝੂ

ਉਲਝਨ ਵਾਲੇ ਇਹ ਦੋ ਹੰਝੂ, ਡਿਗਦੇ ਕੋਈ ਸੰਭਾਲੇ,
ਕੀ ਕੀਮਤ ਹੈ ਇਹਨਾਂ ਦੀ, ਕਿੰਜ ਇਹਨਾਂ ਨੂੰ ਪਾਲੇ।
ਵਿਕਦੇ ਨਾ ਇਹ ਵਿਚ ਬਜ਼ਾਰੀਂ, ਨਾ ਹੀ ਤਕੜੀ ਤੁਲਦੇ,
ਪਰਬਤ ਚੋਟੀ ਇਹ ਨਾ ਮਿਲਦੇ, ਨਾ ਸਮੁੰਦਰੀਂ ਡੁਲ੍ਹਦੇ।
ਖੁਸ਼ੀ ਭਾਵੇ ਇਹ ਨਾ ਦੇਵਣ, ਹਾਲ ਦਸਣ ਇਹ ਦਿਲ ਦੇ ।
ਹੋਵੇ ਜੇਕਰ ਸਾਂਝ ਜਿਗਰ ਦੀ, ਉਥੇ ਹੀ ਇਹ ਮਿਲਦੇ ॥



## ਦੋ ਗਲਾਂ

ਤੁਰ ਗਈ ਮਾਂ ਛਡ ਕੇ ਦੂਰ ਸਾਨੂੰ, ਸਿਰ ਹਥ ਹੁਣ ਕਿਸੇ ਮਿਲਣਾ ਨਹੀਂ।
ਮਾਂ ਪਿਉ ਦਾ ਵਖਰਾ ਪਿਆਰ ਹੁੰਦਾ, ਮੁੜ ਫੇਰ ਇਸ ਜਗ ਤੇ ਮਿਲਣਾ ਨਹੀਂ।
ਬਾਬਲ ਦੀਆ ਨਾ ਮਿਲਣ ਉਹ ਗਲੀਆਂ, ਪਿਆਰ ਉਹ ਮਿਲਣਾ ਨਹੀਂ।
ਖੇਡਾ ਖੇਡਦੇ ਸੀ ਨਿਤ ਨਾਲ ਸਈਆਂ, ਵਿਛੋੜਾ ਉਹ ਸਾਨੂੰ ਭੁਲਣਾ ਨਹੀਂ॥



## ਨਿਕੜੀ ਜਿੰਦ

ਮੇਰੀ ਨਿਕੀ ਜਿਹੀ ਜਿੰਦ, ਨਾ ਵਿਹਲੀ ਮਿਲੇ ਬਿੰਦ,
ਦਿਤੇ ਚਾਰ ਜਿਹੜੇ ਦਿਨ, ਉਹ ਵੀ ਲਿਖਣੇ ਨੇ ਛਿਣ।
ਜਦੋ ਜਗ ਤੇ ਮੈ ਅਇਆ, ਮੈਨੂੰ ਮਾਇਆ ਭਰਮਾਇਆ ।
ਮੈਨੂੰ ਮੂਰਖ ਬਣਾਇਆ, ਪਲੇ ਦਿਨਾਂ ਦੇ ਸੀ ਪਾਇਆ ।
ਮੈਨੂੰ ਏਨਾ ਸੀ ਥਕਾਇਆ, ਗਿਣਾਂ ਘੜੀਆਂ ਮੈਂ ਆਇਆ,
ਪਹਿਲਾ ਲੰਗਰ ਬਣਾਇਆ, ਢਿੱਡ ਆਪਣੇ 'ਚ ਪਾਇਆ।
ਫਿਰ ਨੀਂਦ ਨੇ ਸਤਾਇਆ, ਮੰਜਾ ਹੌਲੀ ਦੇ ਕੇ ਡਾਹਿਆ,
ਦਸ ਤੈਨੂੰ ਮੈਂ ਧਿਆਵਾਂ, ਜਾਂ ਨੀਂਦ ਨੂੰ ਬੁਲਾਵਾਂ।
ਮੈਨੂੰ ਗਿਆ ਨਾ ਤੂੰ ਭੁਲ, ਉਤੇ ਕੰਮਾਂ ਪਾਇਆ ਜੁੱਲ,
ਦਸ ਕਿਹਦਾ ਇਹ ਕਸੂਰ, ਆਪ ਬੈਠਾ ਕਿਉਂ ਹੈਂ ਦੂਰ।
ਜਰਾ ਆ ਕੇ ਤਾਂ ਵੇਖ, ਸਾਡੇ ਕੈਸੇ ਲਿਖੇ ਲੇਖ॥



# ਮੁਹੱਬਤ

ਬਹਿੰਦੀ ਮੁਹੱਬਤ ਸਜਾ ਕਰਕੇ ਚੌਂਕੀ, ਛਡਦੀ ਹੈ ਉਦੋਂ ਜਾ ਘੜੀ ਆਵੇ ਔਖੀ।
ਐਸੀ ਮੁਹੱਬਤ ਦਾ ਨਹੀਂ ਹੈ ਕਿਨਾਰਾ, ਫਿਰਦੀ ਹੈ ਏਦਾਂ ਜਿਉ ਬੰਦਾ ਅਵਾਰਾ
ਇਸ ਮੁਹੱਬਤ ਦੇ ਹੁੰਦੇ ਚਿਹਰੇ ਨੇ ਨਕਲੀ, ਪੜਦੇ ਦੇ ਪਿਛੇ ਸੂਰਤ ਹੈ ਅਸਲੀ
ਰਖਣ ਸ਼ਾਨ ਉਚੀ ਬਣਦੇ ਨੇ ਬੇਲੀ ਨਾ ਹੁੰਦੀ ਪਲੇ ਇਕ ਵੀ ਹੈ ਧੇਲੀ ।
ਪਿਆਰ ਉਹਨਾਂ ਤਮਾਸ਼ਾ ਬਣਾਇਆ, ਜਦ ਜੀ ਚਾਹੇ ਤਾਂ ਪਲਾ ਛੁਡਾਇਆ।
ਲੈਂਦੇ ਜਿਵੇਂ ਉਹ ਮੁਹੱਬਤ ਉਧਾਰੀ, ਜਮਾਨੇ ਅਜ ਦੇ ਨੂੰ ਲਗੇ ਪਿਆਰੀ॥



# ਕੁਝ ਗੱਲਾਂ

ਹੁਸਨ, ਮਾਇਆ ਅਤੇ ਵਕਤ ਤਿੰਨੇ, ਤੁਰ ਜਾਦੇ ਝਟ ਇਨਕਾਰ ਕਰਕੇ।
ਭਾਵੇਂ ਕਿੰਨੀ ਵੀ ਇਨਾਂ ਦੀ ਕਰੋ ਸੇਵਾ, ਨਹੀ ਜਾਣਦੇ ਕਿਸੇ ਨੂੰ ਯਾਰ ਕਰਕੇ।

ਉਜੜੇ ਨੂੰ ਹੁੰਦਾ ਹੈ ਕੋਠਾ ਪਿਆਰਾ, ਡਿਗਦੇ ਨੂੰ ਹੁੰਦਾ ਸੋਟਾ ਸਹਾਰਾ।
ਡੁਬਦੇ ਨੂੰ ਮਿਲ ਜਾਏ ਜੇ ਕਿਨਾਰਾ, ਬਥੇਰਾ ਉਸ ਨੂੰ ਇਹੋ ਹੀ ਸਾਰਾ॥

ਜਿਵੇਂ ਅਗ ਪਾਣੀ ਅਗੇ ਰੁਕਦੀ ਹੈ, ਔਰਤ ਮਮਤਾ ਅਗੇ ਝੁਕਦੀ ਹੈ ।
ਜਵਾਨੀ ਇਸ਼ਕ ਅਗੇ ਝੁਕਦੀ ਹੈ, ਜਿੰਦ ਗੁਲਾਮੀ ਅਗੇ ਮੁਕਦੀ ਹੈ॥



# ਸੋਚ

ਰੰਗਤ ਨਾਲ ਭਰੇ ਫੁਲ , ਜੇ ਚਾਹਣ ਬਣਾਂ ਵਿਚ ਲੁਕਣਾ।
ਖੰਭਾਂ ਬਾਝ ਪੰਖੇਰੂ ਜੇ ਕਰ, ਚਾਹੇ ਅਕਾਸ਼ੀਂ ਉਹ ਉਡਣਾ ।
ਸਚ ਸਦਾ ਨਹੀ ਛੁਪ ਸਕਦਾ, ਝੂਠੇ ਰਾਹ ਵਿਚ ਮੁਕਣਾ।
ਰਾਹ ਜੇ ਨਾ ਸਿਧਾ ਹੋਵਾ ਤਾਂ ਆਪੇ ਵਿਚਕਾਰੇ ਥੱਕਣਾ॥

ਤੇਰੀ ਸੂਰਤ ਸੁਹਣੀ ਚੰਦਾ, ਚਮਕੇ ਵਾਹ ਵਾਹ ਰਾਤੀ ।
ਹਥ ਲਾਇਆ ਤਾਂ ਪਥਰ ਇਹ, ਦੁਨੀਆ ਇਹ ਨਾ ਜਾਤੀ॥



# ਉਲਝੇ ਤੰਦ

ਪਿਆਰ ਜਗ ਦਾ ਜਾਂ ਮੈਂ ਤਕਾਂ, ਦਿਲ ਦੇ ਕੌਲ ਨੇ ਖਿਲਦੇ।
ਕਿਉਂਕਿ ਇਸ ਜਗ ਵਰਗੇ ਸੁਖ, ਹੋਰ ਕਿਤੇ ਨਹੀਂ ਮਿਲਦੇ।

ਪਰ ਮੈਂ ਜਿੰਦਗੀ ਆਪਣੀ ਤਕਾਂ, ਬਿਨ ਛੇੜਿਆ ਜਖਮ ਨੇ ਖੁਲ੍ਹਦੇ।
ਜਿਹੜੇ ਪਾਸੇ ਹਥ ਮੈ ਲਾਵਾਂ, ਉਲਝੇ ਤੰਦ ਹੀ ਮਿਲਦੇ ॥



## ਨਕਲੀ ਚੇਹਰੇ

ਜੋ ਨਕਲੀ ਰੰਗ ਚੜ੍ਹਾਂਦੇ ਨੇ , ਉਹ ਸ਼ਹਿਜ਼ਾਦੇ ਅਖਵਾਂਦੇ ਨੇ।
ਵਿਚ ਹੁਸਨ ਮਿਲਾਵਟ ਏਥੇ, ਸਚੇ ਚਿਹਰੇ ਛੁਪ ਜਾਂਦੇ ਨੇ॥
ਐਸਾ ਇਹ ਬਨਵਾਰੀ ਨੀ, ਉਹ ਵਸਦਾ ਸਭ ਸੰਸਾਰੀ ਨੀ।
ਉਹ ਫੜਿਆ ਹਥ ਨਾ ਅਵੇ ਨੀ, ਮੈ ਕਰ ਮਿਨਤਾਂ ਹਾਰੀ ਨੀ॥ (ਵਕਤ)

ਇਕ ਗੰਢ ਉਸ ਗੰਢੀ ਸੀ, ਜੋ ਸਭ ਨੂੰ ਲਗਦੀ ਚੰਗੀ ਸੀ।
ਉਹ ਰੂਪੋਂ ਬਹੁਤੀ ਸੋਹਣੀ ਸੀ, ਪਰ ਕੰਨੋਂ ਉਹ ਬੋਲੀ ਸੀ। (ਮਾਇਆ)

ਮੈ ਵਿਚ ਸਮੁੰਦਰੀ ਨਾਵਾਂ, ਛਲ ਉਪਰ ਤਾਈ ਆਵੇ।
ਪਰ ਤਰਸਾਂ ਬੂੰਦ ਇਕ ਪਾਣੀ ਨੂੰ, ਕੋਈ ਮੂੰਦੇ ਵਿਚ ਤਾਂ ਪਾਵੇ॥



## ਦਿਲ ਖੁਸ਼ ਹੋਵੇ

ਦਿਲ ਖੁਸ਼ ਹੋਵੇ ਤਾਂ, ਸ਼ਹਿਨਾਈਆਂ ਦੀ ਲੋੜ ਨਹੀਂ।
ਤੰਦਰੁਸਤੀ ਰਬ ਦੇਵੇ ਤਾਂ ਦੁਆਈਆਂ ਦੀ ਲੋੜ ਨਹੀਂ।

ਹੁਸਨ ਜਵਾਨੀ ਜੇ ਹੋਵੇ ਤਾਂ ਸੰਗਾਰ ਦੀ ਲੋੜ ਨਹੀਂ।
ਜਿਹੜਾ ਮਿਨਤਾਂ ਕਰਾਵੋ, ਉਹ ਨਿਭਾਂਦਾ ਤੋੜ ਨਹੀਂ॥



## ਕੁਝ ਗੱਲਾਂ

ਤਾਰੇ ਭਾਂਵੇ ਲੱਖ ਹੋਵਣ, ਪਰ ਧਰੂ ਤਾਰਾ ਇਕ ਹੈ।
ਵਸਦਾ ਭਾਵੇ ਜਗ ਹੋਵੇ, ਦੁਖ ਵੇਲੇ ਸਹਾਰਾ ਇਕ ਹੈ॥

ਸੁਹਣੀ ਜਹੜੀ ਫੁਲਕਾਰੀ ਅੰਦਰ,ਲਗੇ ਤੂੰ ਨੀ ਸੁਹਣੀ।
ਗੁਤ ਅਜੇ ਹੈ ਗੁੰਦਣੀ ਬਾਕੀ, ਇਹ ਨਾ ਛੇਤੀ ਹੋਣੀ ਨੀ॥ (ਆਜ਼ਾਦੀ)



## ਬੱਚਿਆ ਲਈ ਕਵਿਤਾ

ਨਿਕਾ ਹਾਂ ਤਾਂ ਕੀ ਹੋਇਆ, ਹੋ ਜਾਵਾਂਗਾ ਬਲਵਾਨ।
ਜਪ ਕੇ ਨਾਮ ਸਤਿਗੁਰ ਦਾ ਪਾਵਾਂਗਾ ਮੈ ਮਾਣ।

ਮੇਰੇ ਸਤਿਗੁਰ ਜੀ ਹਰ ਪਾਸੇ ਦਿਸਦਾ ਤੂੰ ਹੀ ਤੂੰ,
ਏਥੇ ਉਥੇ ਜਲ ਵਿਚ ਥਲ ਵਿਚ ਹਰ ਥਾਂ ਤੂੰ ਹੀ ਤੂੰ॥

ਸਤਿਗੁਰ ਮੇਰੇ ਅਸੀਂ ਹਾਂ ਤੇਰੇ ਨਿਕੇ ਬਾਲ,
ਕਰ ਦਿਉ ਸਾਨੂੰ ਨਦਰ ਨਿਹਾਲ॥
ਧੰਨ ਘੜੀ ਜੋ ਦਰਸਨ ਹੋਏ, ਮਾਲਾ ਤੇਰੀ ਵਿਚ ਪਰੋਏ।
ਸਾਡੀ ਬਿਨੈ ਮਨਜੂਰ ਹੋਈ ਤੇਰੇ ਚਰਨਾਂ ਵਿਚ ਖਲੋਏ।
ਨਿਮਸਕਾਰ ਨਿਮਸਕਾਰ ਨਿਮਸਕਾਰ।



# ਬੇਨਤੀ

ਸਤਿਗੁਰ ਮੇਰੇ ਤੂੰ ਹੈ ਸਚਾ ਤੇਰਾ ਹੀ ਭਰਵਾਸਾ।
ਦਰ ਤੇਰੇ ਤੇ ਲੈਕੇ ਆਇਆ, ਛੋਟੀ ਜਿੰਨੀ ਆਸਾ।
ਦਰਸ਼ਨ ਆ ਕੇ ਦੇ ਦੇ ਮੈਨੂੰ ਦਰਸਨ ਦਾ ਹਾਂ ਪਿਆਸਾ॥

ਨਾਮ ਤੇਰੇ ਦੀ ਫੜ੍ਹ ਲਈ ਮਾਲਾ, ਰਖੀ ਲਾਜ ਤੂੰ ਮੇਰੀ।
ਛੋਟਾ ਹਾਂ ਭਾਵੇ ਹਾਲੇ ਪਰ ਹੈ ਆਸ ਵਡੇਰੀ ਮੇਰੀ।
ਨਾਮ ਤੇਰੇ ਦੀ ਮਿਲ ਜਾਏ ਦਾਤ ਇਹੋ ਆਸ ਹੈ ਮੇਰੀ॥

ਮੇਰਾ ਸਤਿਗੁਰ ਚਿਟੇ ਬਸਤਰ ਤੇ ਸਿਧੀ ਦਸਤਾਰ ਵਾਲਾ।
ਗਲ ਮਾਲਾ ਤੇ ਦਿਲ ਪਿਆਰ ਦੇ ਭੰਡਾਰ ਵਾਲਾ ।
ਡੁਬਦੇ ਤਾਈ ਉਹ ਬਚਾਣ ਵਾਲਾਂ, ਨਾਲ ਸ਼ਾਂਤੀ ਉਹ ਸਮਝਾਣ ਵਾਲਾ।
ਬਿਨ ਮੰਗਿਆ ਖ਼ੈਰ ਉਹ ਪਾਣ ਵਾਲਾ, ਬੰਨੇ ਬੇੜਾ ਲਾਣ ਵਾਲਾ॥



# ਗੁਰੂ ਰਾਮ ਸਿੰਘ ਜੀ

ਕਰ ਯਾਦ ਸ੍ਰੀ ਗੁਰੁ ਰਾਮ ਸਿੰਘ, ਭਵਸਾਗਰ ਚੋਂ ਜਿਨ ਕਢਿਆ ਹੈ।
ਕਲਜੁਗ ਵਿਚ ਡੁਬ ਦੀ ਨਈਆ ਨੂੰ, ਨਾਮਦਾਨ ਦੇ ਉਸ ਨੇ ਰਖਿਆ ਹੈ।
ਜਮਦੂਤਾਂ ਤੋਂ ਉਸ ਨੇ ਬਚਨ ਲਈ, ਇਹ ਸਿਧਾ ਰਸਤਾ ਦਸਿਆ ਹੈ।
ਦੁਖ ਦਰਦ ਨਾਲ ਪੀੜੇ ਗਰੀਬ ਦੇ, ਸਿਰ ਹਥ ਦੇ ਉਹਨਾਂ ਨੂੰ ਰਖਿਆਂ ਹੈ।
ਗੋਬਿੰਦ ਦੀ ਸਿਖੀ ਰੁਲਦੀ ਨੂੰ, ਉਸ ਆ ਸਿਧਾ ਮਾਰਗ ਦਸਿਆ ਹੈ।
ਭੁਲ ਬੈਠੇ ਸਿਖ ਜੋ ਬਾਣੀ ਨੂੰ, ਅਦਬ ਬਾਣੀ ਦਾ ਕਰਨਾ ਦਸਿਆ ਹੈ ।
ਕਰ ਯਾਦ ਸ੍ਰੀ ਗੁਰੂ ਰਾਮ ਸਿੰਘ, ਭਵਸਾਗਰ ਚੋਂ ਜਿੰਨ ਕਢਿਆ ਹੈ।
ਸਿਖ ਲੋਭ ਮੋਹ ਵਿਚ ਫਸ ਬੈਠੇ, ਉਸ ਇਸ ਦਾ ਠੂਠਾ ਭੰਨਿਆ ਹੈ ।
ਗੁਲਾਮੀ ਦੀਆਂ ਜੰਜੀਰਾ ਲਾਹ ਉਸ ਨੇ, ਅਜ਼ਾਦੀ ਦੇ ਲਈ ਮੰਨਿਆ ਹੈ ।
ਨਾਮ ਦਾਨ ਦੀ ਮਾਲਾ ਦੇ ਉਸ ਨੇ, ਭਵਸਾਗਰ ਚੋਂ ਕਢਿਆ ਹੈ।
ਕੰਨਿਆਂ ਦੀਆਂ ਹਤਿਆ ਜੋ ਕਰਦੇ, ਨਾਨਕ ਦੀ ਬਾਣੀ ਚੋਂ ਦਸਿਆ ਹੈ।
ਸੋ ਕਿਉਂ ਨਿੰਦੀਏ ਨਾਨਕਾ, ਕਰ ਬਚਨ ਗੁਰਾਂ ਇਹ ਦਸਿਆ ਹੈ।
ਕਰ ਯਾਦ ਸ੍ਰੀ ਗੁਰੁ ਰਾਮ ਸਿੰਘ ਭਵਸਾਗਰ ਚੋਂ ਜਿਨ ਕਢਿਆ ਹੈ।
ਫਿਰ ਭੁਲੇ ਮਾਈ ਭਾਗੋ ਕਿਉਂ, ਜਿਸ ਬੇਮੁਖ ਹੋਣ ਤੋਂ ਰਖਿਆ ਹੈ।
ਦੇ ਅੰਮ੍ਰਿਤ ਬੂੰਦ ਗੋਬਿੰਦ ਵਾਲੀ, ਹਕ ਸਭ ਦਾ ਬਰਾਬਰ ਰਖਿਆ ਹੈ।
ਕਰ ਯਾਦ ਸ੍ਰੀ ਗੁਰੂ ਰਾਮ ਸਿੰਘ, ਭਵਸਾਗਰ ਤੋਂ ਜਿਨ ਕਢਿਆਂ ਹੈ।



# ਦੁਨੀਆ

ਦੂਰ ਦੁਰਾਡੇ ਆਂਦੇ ਜਾਂਦੇ , ਮਿਲਦੇ ਨੇ ਰਾਹ ਵਿਚ ਸਾਥੀ ।
ਉਸ ਦਰ ਤੇ ਚਲ ਮਨ ਮੇਰੇ, ਜਿਥੇ ਰਹਿੰਦੀ ਨਾ ਖਿਚ ਬਾਕੀ।
ਇਹ ਜਗ ਮੇਲਾ ਕੁਝ ਦਿਨਾਂ ਦਾ, ਦਸ ਕੇਹੜਾ ਤੇਰਾ ਸਾਥੀ।
ਜਾਤਪਾਤ ਰਿਸ਼ਤੇਦਾਰੀ, ਇਹ ਰੋਂਦਾ ਤਕ ਕੇ ਧਾਈ।
ਮਿਟੀ ਵੀ ਰਬ ਇਕੋ ਲਾਈ, ਘੜਤ ਵੀ ਇਕੋ ਪਾਈ।
ਅਖਾਂ, ਨੱਕ, ਮੂੰਹ ਤੇ ਮੱਥਾ, ਜਾਨ ਇਕੋ ਰਬ ਨੇ ਪਾਈ।
ਜਗ ਵਿਚ ਜਦ ਤੂੰ ਆਇਆ, ਦੇਂਦਾ ਸੀ ਦੁਹਾਈ।
ਪਸ਼ੂ ਬਣ ਜੰਗਲੀ ਫਿਰਿਅ, ਪੰਖੀ ਉਡਾਰੀ ਲਾਈ।
ਆਇਆ ਰਬ ਦੀਅ ਮਿੰਨਤਾਂ ਕਰ, ਹੁਣ ਮਤ ਗੁਆਈ।
ਵੈਰ ਵਿਰੋਧ ਵਿਚ ਪੈ ਬੰਦਿਆ, ਕਿਉਂ ਪ੍ਰੇਮ ਦੀ ਢੇਰੀ ਢਾਈ।
ਇਸ ਦੁਨੀਆ ਵਿਚ ਫਸ ਕੇ ਮੂਰਖ, ਐਵੇਂ ਜਿੰਦ ਗੁਆਈ।
ਚਾਰ ਦਿਹਾੜੇ ਤੈਨੂੰ ਮਿਲੇ ਸੀ ਏਥੇ, ਤੂੰ ਰੋ ਰੋ ਢੇਰੀ ਲਾਈ॥



# ਧੀ ਨੂੰ ਸਿੱਖਿਆ

ਸਾਡੇ ਬਾਗ ਦੀਏ ਸੋਹਲ ਕਲੀਏ, ਜਾ ਸਜ ਜਾ ਕਿਸੇ ਬਹਾਰ ਅੰਦਰ।
ਭਿੰਨੀ ਭਿੰਨੀ ਏਹ ਖ਼ੁਸ਼ਬੂ ਤੇਰੀ, ਜਾ ਰਖ ਦੇ ਕਿਸੇ ਗੁਲਜ਼ਾਰ ਅੰਦਰ।
ਮਹਿਕ ਦੇ ਕੇ ਸਾਰੀ ਬਹਾਰ ਦੀ, ਭਰ ਦੇਵੀ ਉਸ ਪਰਵਾਰ ਅੰਦਰ।
ਲਾਡਾਂ ਪਾਲੀਏ ਲਾਡ ਲਡਿਕੀਏ ਨੀ, ਸਦਾ ਰਹੀ ਉਥੇ ਪਿਆਰ ਅੰਦਰ।
ਮਿਠਾਸ ਲੈਕੇ ਸਾਰੀ ਸ਼ਹਿਤ ਵਾਲੀ, ਭਰ ਲਈ ਤੂੰ ਜ਼ਬਾਨ ਅੰਦਰ।
ਬੂਟਾ ਪਾਲਿਆ ਪਾਲ ਕੇ ਬੜਾ ਕੀਤਾ, ਸੁਖ ਕਰਮਾਂ ਨਾਲ ਜਹਾਨ ਅੰਦਰ।

ਸਚੇ ਗੁਰੂ ਦਾ ਸਦਾ ਸਤਿਕਾਰ ਕਰਨਾ, ਰਹਿਣਾ ਉਸੇ ਦੀ ਹੀ ਕਾਰ ਅੰਦਰ।
ਖਿੜਿਆ ਰਹੇ ਮੁਖ ਤੇਰਾ ਫੁਲ ਵਾਂਗੁਰ, ਖੁਸ਼ੀ ਮਿਲੇ ਤੈਨੂੰ ਪਰਵਾਰ ਅੰਦਰ।
ਨਿਕੀ ਜਹੀ ਸੁਣ ਮਸੂਮ ਕਲੀਏ, ਕੁਮਲਾ ਜਾਈ ਨਾ ਇਸ ਸੰਸਾਰ ਅੰਦਰ।
ਔਕੜ ਜਿੰਦਗੀ ਵਿਚ ਜੇ ਆ ਜਾਵੇ, ਸਦਾ ਰਹੀ ਗੁਰੂ ਸਤਿਕਾਰ ਅੰਦਰ।
ਨਿਤਨੇਮ ਬਾਣੀ ਜਾਪ ਕਰਨਾ, ਨਿਸਚਾ ਰਖਣਾ ਗੁਰੂ ਦਰਬਾਰ ਅੰਦਰ।
ਸਤਿਗੁਰੂ ਦਾ ਆਸਰਾ ਸਦਾ ਲੈਣਾ, ਇਹੋ ਸਭ ਦਾ ਇਸ ਸੰਸਾਰ ਅੰਦਰ॥



# ਦੋ ਗਲਾਂ

ਤੁਰ ਗਈ ਮਾਂ ਛਡ ਕੇ ਦੂਰ ਸਾਨੂੰ, ਸਿਰ ਹਥ ਹੁਣ ਕਿਸੇ ਮਿਲਣਾ ਨਹੀਂ।
ਮਾਂ ਪਿਉ ਦਾ ਵਖਰਾ ਪਿਆਰ ਹੁੰਦਾ, ਮੁੜ ਫੇਰ ਇਸ ਜਗ ਤੇ ਖਿਲਣਾ ਨਹੀਂ।
ਬਾਬਲ ਦੀਆ ਨਾ ਮਿਲਣ ਉਹ ਗਲੀਆਂ, ਪਿਆਰ ਉਹ ਮਿਲਣਾ ਨਹੀਂ।
ਖੇਡਾ ਖੇਡਦੇ ਸੀ ਨਿਤ ਨਾਲ ਸਈਆ, ਵਿਛੋੜਾ ਉਹ ਸਾਨੂੰ ਭੁਲਣਾ ਨਹੀਂ॥



# ਗੁੜੀਆਂ ਜੰਜ਼ੀਰਾਂ

ਕੁਝ ਜ਼ਿੰਦਗੀ ਦੀਆ ਗੁੜੀਆ ਜੰਜ਼ੀਰਾਂ, ਨਾ ਤਾਲਾ ਨਾ ਚਾਬੀ।
ਨਾ ਕੋਈ ਇਸ ਵਿਚ ਦੁਖ ਹੈ ਸੁਣਦਾ, ਨਾ ਦੇਵਰ ਨਾ ਭਾਬੀ।
ਐਵੇ ਐਵੇ ਇਹ ਗਲ ਲਿਖੀ ਨਹੀ, ਕੁਝ ਬੀਤੀ ਤਾਂ ਆਖੀ।
ਇਹ ਜ਼ਿੰਦਗੀ ਹੈ ਲੰਮਾ ਪੈਡਾ, ਕੁਝ ਲੰਘੀ ਕੁਝ ਬਾਕੀ॥



# ਪੰਥ ਫੇਰ ਖਿੜਿਅ

ਸੰਗਤ ਬੈਠੀ ਖੁਸ਼ੀਆ ਵਿਚ, ਹੈ ਸੀ ਪੰਥ ਜੋ ਮਾਣਦਾ,
ਕੀ ਹੋਣਾ ਵਿਚ ਪਲ ਦੂਜੇ, ਇਹ ਨਹੀ ਸੀਂ ਕੋਈ ਜਾਣਦਾ।
ਕੜਕੀ ਬਿਜਲੀ ਆਇਆ ਬੁੱਲਾ ਠੰਢੀ ਸੀਤ ਦਾ,
ਪੈ ਗਿਆ ਵਿਛੋੜਾ ਝੱਟ ਸਤਿਗੁਰੂ ਜਗਜੀਤ ਦਾ।
ਪ੍ਰਦੇਸੀ ਸੰਗਤਾ ਬੈਠੀਆਂ, ਦਸਾਂ ਹਾਲ ਕਿਵੇਂ ਉਸ ਵਾਰ ਦਾ,
ਜੀਣ ਨਾਲੋਂ ਸੀ ਮਰਨ ਚੰਗਾ, ਜਿਉ ਟੁਟਾ ਤਾਰ ਸਤਾਰ ਦਾ।
ਨਾ ਗੀਤ ਨਾ ਰਾਗ ਮਿਲਣੇ, ਦਰਸ ਹੋਣਾ ਨਹੀਂ ਗੁਰ ਦਾਤਾਰ ਦਾ,
ਤੜਪਦਿਆਂ ਸਮਾ ਲੰਘਾ ਦਿਤਾ, ਆਇਆ ਸਮਾ ਨਵੀ ਬਹਾਰ ਦਾ।
ਗੁਰੂ ਜਗਜੀਤ ਦੇ ਪੰਥ ਦੀ ਡੋਰ ਨੂੰ, ਉਦੈ ਸਿੰਘ ਆ ਸੰਭਾਲਦਾ,
ਮੁਝਾਇਆ ਬਾਗ ਫੇਰ ਮਹਿਕਿਆ ਇਹ ਉਸੇ ਵਾਂਗ ਪਿਆਰ ਦਾ।

ਉਸੇ ਵਾਂਗ ਮੁਸਕਾਨ ਨੂਰ ਉਵੇਂ, ਹੋਏ ਦਰਸ ਤੇ ਮੁਖ ਖਿੜਿਆ ,
ਰੋਂ ਸੰਗਤਾਂ ਆ ਦਰਸ ਕੀਤਾ, ਉਸੇ ਪਿਆਰ ਦਾ ਬਦਲ ਸੀ ਛਾਇਆ।
ਗੁਰੂ ਹਰੀ, ਪ੍ਰਤਾਪ, ਜਗਜੀਤ ਦਾ, ਦਰਸਨ ਇਸ ਤੋਂ ਪਾਇਆ,
ਇਹਦੇ ਬਚਨਾਂ ਵਿਚ ਰਸ ਉਹੀ, ਜਦ ਇਹਨੇ ਬਚਨ ਸੁਣਾਇਆ।
ਵਾਗਡੋਰ ਸੰਭਾਲੀ ਲਈ ਪੰਥ ਦੀ, ਪੰਥ ਖ਼ੁਸ਼ੀਆ ਵਿਚ ਆਇਆ,
ਨਾਮ ਜਪਾਏ ਕੋਲ ਬਠਾਏ ਸਭ ਨੂੰ, ਪਿਆਰ ਨਾਲ ਸਮਝਾਇਆ।
ਕਿਰਤ ਕਰੋ ਨਾਮ ਜਪੋ ਗੁਰਬਾਣੀ ਨੂੰ ਇਸ ਕੰਠ ਕਰਾਇਆ।
ਹਰ ਇਕ ਸਿਰ ਝੁਕਾਏ, ਜਿਹੜਾ ਵੀ ਵਿਚ ਸੰਗਤ ਆਇਆ॥



# ਦੋ ਗੱਲਾ ਬੰਦੇ ਲਈ

ਰਬ ਨੇ ਆਖਿਆ ਸੁਣ ਐ ਬੰਦਿਆ,ਤੂੰ ਕੋਈ ਲਭ ਕਿਨਾਰਾ।
ਤੈਨੂੰ ਦਿਤੀਆਂ ਨੇ ਦੋ ਅਖਾਂ, ਤਕ ਲੈ ਕੌਣ ਪਿਆਰਾ।
ਅਇਆ ਬੰਦਾ ਜਦ ਜਗ ਤੇ, ਤਕਿਆ ਨਵਾਂ ਨਜ਼ਾਰਾ।
ਮੈਂ ਕੀ ਤੈਨੂੰ ਦਸਾਂ ਬੰਦਿਆ ਕਲਜੁਗ ਪਾਏ ਖਲਾਰਾ।
ਕਲਜੁਗ ਖਿਚੇ ਆਪਣੀ ਵਲੇ, ਰੰਗ ਤਾਂ ਲਗੇ ਨਿਆਰਾ।
ਦਿਤੀ ਜੀਹਬਾ ਨਾਮ ਜਪਣ ਨੂੰ, ਗੀਤ ਕਿਉਂ ਕਰੇ ਪਿਆਰਾ।

ਦਿਤੇ ਕੰਨ ਸੁਨਣ ਲਈ ਬਾਣੀ, ਇਸ ਦੀ ਬੰਦੇ ਸਾਰ ਨਾ ਜਾਣੀ।
ਉਪਰ ਬੈਠੇ ਨੇ ਨਾ ਜਾਣੀ, ਏਥੇ ਖ਼ਲਕਤ ਬੜੀ ਸਿਆਣੀ।
ਰਬ ਨੇ ਦਿਤਾ ਨੱਕ ਇਕੋ, ਸੁੰਘਣ ਲਈ ਸੁਗੰਧੀ ਸੋਹਣੀ।
ਬੰਦਾ ਆ ਕੇ ਸਭ ਭੁਲ ਬੈਠਾ, ਗਤ ਨਾ ਕਲਜੁਗ ਦੀ ਜਾਣੀ।
ਰਬ ਨੇ ਦਿਤੇ ਦੋ ਹਥ, ਆਖਿਆ ਸੇਵਾ ਕਾਰ ਕਮਾਣੀ।
ਬੰਦਾ ਆਖੇ ਢਿਡ ਭਰਨ ਲਈ, ਜ਼ਿੰਦਗੀ ਕੰਮ ਵਲ ਲਾਣੀ।
ਸੇਵਾ ਸੇਵਾ ਰੱਟ ਹੈ ਰਬ ਦੀ, ਕਲਜੁਗ ਨੂੰ ਨਹੀਂ ਸੁਖਾਣੀ।
ਪੈਰ ਦਿਤੇ ਤੂੰ ਚਲਣ ਲਈ, ਬੁਰੇ ਰਾਹਾਂ ਤੋਂ ਜਿੰਦ ਬਚਾਣੀ।
ਜਗ ਕਹਿਦਾ ਤੂੰ ਝਾਂਜਰ ਪਾ ਕੇ, ਇਸ ਜੱਗ ਵਿੱਚ ਛਣਕਾਣੀ।
ਤਾਹੀਂ ਇਥੇ ਮਾਣ ਤੂੰ ਪਾਵੇਂ, ਨਹੀਂ ਤਾ ਪਈ ਮੂੰਹ ਦੀ ਖਾਣੀ॥



## ਪੰਜਾਬੀ

ਲਿਖੋ ,ਪੜ੍ਹੋ ਬੋਲੋ ਪੰਜਾਬੀ, ਇਸ ਦੀ ਤੁਸੀ ਸ਼ਾਨ ਬਣੋ।
ਤੁਸੀ ਪੰਜਾਬੀ ਪੰਜਾਬੀ ਦੇ ਹੀਰੇ, ਚਮਕ ਇਸ ਦੀ ਮਹਾਨ ਬਣੋ।
ਜਦ ਰਾਜ ਅੰਗਰੇਜ਼ ਦਾ ਏਥੇ; ਉਸ ਕਿਹਾ ਦੀ ਨਾ ਪਾਣ ਬਣੋ।
ਅਜ਼ਾਦੀ ਬਿਗਲ ਵਜਾਇਆ, ਰਾਮ ਸਿੰਘ ਗੁਰ ਦੀ ਸ਼ਾਨ ਬਣੋ।
ਹੁਣ ਤਾ ਕਰੋ ਧਿਆਨ ਇਸਦਾ, ਇਸੇ ਦੀ ਹੀ ਆਨ ਬਣੋ।
ਲਿਖੋ, ਪੜ੍ਹੋ, ਬੋਲੋ, ਪੰਜਾਬੀ, ਇਸ ਦੀ ਤੁਸੀ ਸ਼ਾਨ ਬਣੋ।
ਅਜ਼ਾਦੀ ਦੀਅ ਖ਼ੁਸ਼ੀਆ ਮਾਣੋ, ਤਨ ਮਨ ਤੋਂ ਭਲਵਾਨ ਬਣੋ।
ਮਾਂ ਦਾ ਸੁਖ ਮਾਨਣ ਲਈ ਇਸ ਦੇ ਚੰਗੇ ਇਨਸਾਨ ਬਣੋ।
ਮੁਸ਼ਕਿਲ ਭਾਵੇਂ ਕਿੰਨੀ ਹੋਵੇ, ਉਸ ਵਲੋਂ ਬੇਧਿਆਨ ਬਣੋ।
ਬੀਜ ਕੇ ਸੁਹਣੇ ਫੁਲ ਸ਼ਬਦਾਂ ਦੇ, ਇਸ ਦੀ ਜਿੰਦ ਜਾਣ ਬਣੋ।
ਲਿਖੋ, ਪੜ੍ਹੋ, ਬੋਲੋ ਪੰਜਾਬੀ, ਬਾਣੀ ਪੜ੍ਹੋ ਮਹਾਨ ਬਣੋ।
ਲਾਕੇ ਇਥੇ ਸੋਹਣੇ ਬੂਟੇ, ਇਸ ਨੂੰ ਤੁਸੀਂ ਖੁਸ਼ਹਾਲ ਕਰੋ ।।



## ਅਨਜਾਣ ਬੰਦੇ

ਜਿਹੜੇ ਖ਼ੁਦ ਅਨਜਾਣ ਬਣਦੇ ਨੇ,
ਉਹ ਹੀ ਵਿਦਵਾਨ ਅਖਵਾਂਦੇ ਨੇ।
ਵਿੱਦਿਆ ਦੇ ਤੀਰ ਚਲਾਂਦੇ ਨੇ,
ਕਈਆਂ ਨੂੰ ਸਬਕ ਪੜ੍ਹਾਂਦੇ ਨੇ ।
ਐਸੇ ਕਰਮ ਉਹ ਕਮਾਂਦੇ ਨੇ,
ਜਿਹੜੇ ਗੁਪਤ ਭਲਾਈ ਛੁਪਾਂਦੇ ਨੇ।।



## ਉਰਦੂ ਦੀਆਂ ਲਹਿਰਾਂ (ਪੰਜਾਬੀ ਅੱਖਰਾਂ ਵਿਚ)

## ਵਾਹ ਗੁਰੂ ਗੋਬਿੰਦ ਸਿੰਘ,

ਜੋ ਭਾਰਤ ਕੀ ਕਿਸਮਤ ਜਗਾਨੇ ਲਗਾ ਵੋਹ,
ਇਕ ਨਈ ਦੁਨੀਆ ਵਸਾਨੇ ਲਗਾ ਵੋਹ।
ਡਰੋਂ ਕੋਂ ਦਿਲੋ ਸੇ ਉਠਾਨੇ ਲਗਾ ਵੋਹ,
ਗਿਦੜੋ ਸੇ ਸ਼ੇਰ ਬਨਾਨੇ ਲਗਾ ਵੋਹ।
ਖੰਡੇ ਕੀ ਧਾਰ ਪਿਲਾਣੇ ਲਗਾ ਵੋਹ,
ਖ਼ੁਦਾਈ ਹੈ ਕਿਆ ਦਿਖਾਨੇ ਲਗਾ ਵੋਹ ।
ਔਰੰਗੇ ਕੋ ਕੁਝ ਸਮਝਾਨੇ ਲਗਾ ਵੋਹ,
ਮੁਜ਼ਲੂਮੋ ਕੀ ਕਿਸਮਤ ਜਗਾਨੇ ਲਗਾ ਵੋਹ।
ਜੰਗਲ ਮੇਂ ਮੰਗਲ ਲਗਾਨੇ ਲਗਾ ਵੋਹ,
ਜ਼ੁਲਮੋ ਕੇ ਮੰਦਰ ਗਿਰਾਨੇ ਲਗਾ ਵੋਹ।
ਉਲਝਨ ਕਾ ਘੁੰਘਟ ਉਠਾਨੇ ਲਗਾ ਵੋਹ,
ਲਾਖੋਂ ਸੇ ਏਕ ਲੜਾਨੇ ਲਗਾ ਵੋਹ ।
ਕੁਰਬਾਨੀ ਕੇ ਫੂਲ ਖਿਲਾਨੇ ਲਗਾ ਵੋਹ,
ਅਬ ਨਈਆ ਕਿਨਾਰੇ ਲਗਾਨੇ ਲਗਾ ਵੋਹ ।
ਅੰਧੇਰੇ ਮੇ ਦੀਪਕ ਜਗਾਨੇ ਲਗਾ ਵੋਹ,
ਬੰਜਰੋਂ ਮੇ ਬਹਾਰਾਤ ਲਾਨੇ ਲਗਾ ਵੋਹ।
ਨਿਮਾਣੋ ਕਾ ਮਾਣ ਬੜਾਨੇ ਲਗਾ ਵੋਹ,
ਜਹਾਂ, ਗੋਬਿੰਦ ਗੋਬਿੰਦ ਗਾਨੇ ਲਗਾ ਵੋਹ॥



## ਬਾਗੋਂ ਕੇ ਵਾਲੀ

ਹੋਤੇ ਹੈ ਖੁਦ ਜੋ ਬਾਗੋਂ ਕੇ ਵਾਲੀ,
ਨਹੀ ਫੂਲੋਂ ਕੀ ਸੇਜੋਂ ਪੇ ਸੋਤੇ ਹੈ ਮਾਲੀ।
ਮੇਹਰਬਾਨੀ ਯੇਹ ਉਨਕੀ ਸਜੇ ਗੁਲਸਤਾਂ,
ਜ਼ੁਲਮੋਂ ਕੀ ਥੀ ਗਰਮੀ ਨਾ ਖੁਲਤੀ ਜ਼ੁਬਾਂ ।



## ਸ਼ਹੀਦ

ਸ਼ਹੀਦੋਂ ਕੀ ਸ਼ਹਾਦਤ ਸੇ ਬਹਾਰੇ ਫੂਲ ਖਿਲਤੇ ਹੈਂ,
ਯੇਹ ਅਜ਼ਾਦੀ ਕੇ ਗੁਲਸਤਾਨ ਬਦੌਲਿਤ ਉਨਕੀ ਮਿਲਤੇ ਹੈਂ।

ਅਗਰ ਆਜ ਉਨਕੀ ਯੇਹ ਸ਼ਹਾਦਤ ਨਾ ਹੋਤੀ,
ਨਾ ਹੀ ਸੁਖ ਔਰ ਨਾ ਧਰਮ ਕੀ ਸ਼ਾਨ ਹੋਤੀ।
ਖ਼ੁਸ਼ੀ ਕੇ ਸਮੁੰਦਰ ਮੇਂ ਲਹਿਰੋ ਕੀ ਬਹਾਰ ਨਾ ਹੋਤੀ।
ਮੰਦਰੋਂ ਮੇਂ ਸੰਖੰਨ ਕੀ ਘੰਟਨ ਕੀ ਟੁਨਕਾਰ ਨਾ ਹੋਤੀ।
ਦਸਤਾਰ ਸਿਖੀ ਕੀ ਯੇਹ ਸ਼ਾਨ ਨਾ ਹੋਤੀ।
ਹਰ ਜ਼ਿੰਦਗੀ ਮੁਹ ਛੁਪਾ ਕੇ ਘਰ ਬੈਠ ਕੇ ਰੋਤੀ।
ਅਗਰ ਖੇਮ ਕੌਰ ਮਾਤਾ ਮੇ ਯੇਹ ਆਨ ਨਾ ਹੋਤੀ।
ਸਤਿਗੁਰੂ ਰਾਮ ਸਿੰਘ ਕੀ ਬਗਾਵਤ ਸ਼ਰੇਆਮ ਨਾ ਹੋਤੀ।
ਐ ਲਹਿਰਾਤੀ ਤਰੰਗੋ ਇਕ ਗੀਤ ਉਨਕਾ ਗਾ ਦੋ।
ਇਨ ਸ਼ਹੀਦੋਂ ਕੀ ਸ਼ਹਾਦਤ ਪਰ ਜ਼ਰਾਂ ਸਿਰ ਝੁਕਾਦੋ॥



# ਸਿੱਖੀ ਕਾ ਵਾਲੀ

ਮਿਹਰਬਾਨੀ ਉਨਕੀ ਸਜੇ ਗੁਲਸਤਾਂ, ਅਇਆ ਧਰਮ ਕਾ ਯੇਹ ਵਾਲੀ।
ਹੋਤੇ ਹੈ ਖ਼ੁਦ ਜੋ ਬਾਗੋਂ ਕੇ ਵਾਲੀ ਨਹੀ ਫੂਲੋਂ ਕੀ ਸੇਜੋ ਪੇ ਸੋਤੇ ਮਾਲੀ ।
ਹਵਾ ਥੀ ਧਰਮ ਕੋ ਦਬਾਨੇ ਵਾਲੀ, ਜੜ੍ਹੋਂ ਸੇ ਪੌਦੇ ਗਿਰਾਨੇ ਯੇਹ ਵਾਲੀ ।
ਸਚਾਈ ਕੋ ਯੇਹ ਦਬਾਨੇ ਥੀ ਵਾਲੀ, ਝੂਠੇ ਦਰਿਆ ਬਹਾਨੇ ਯੇਹ ਵਾਲੀ।

ਐਸੇ ਮੇ ਨਾ ਵੋਹ ਚੁਪ ਰਹਿ ਸਕਾ, ਚਲ ਕੇ ਆਇਆ ਖ਼ੁਦ ਖ਼ੁਦਾ ਜਹਾਂ।
ਦੁਖ ਗਊ ਗ਼ਰੀਬ ਕਾ ਸੁਣ ਨਾ ਸਕਾ, ਡੇਰਾ ਭੈਣੀ ਮੇਂ ਬਣਾ ਲਿਆ ਤਹਾਂ।
ਵੋਹ ਸੋਇਆ ਦੇਸ ਜਗਾਨੇ ਲਗਾ, ਬੁਝੇ ਹੋਏ ਦੀਪ ਜਲਾਏ ਜਹਾਂ ।
ਅਜ਼ਾਦੀ ਕਾ ਬਿਗਲ ਬਜਾਨੇ ਲਗਾ, ਤਰੰਗੇ ਕਾ ਰੰਗ ਚੜ੍ਹਾਏ ਜਹਾਂ ।
ਅਜ਼ਾਦ ਹੋ ਦੇਸ ਗਾਨੇ ਲਗਾ, ਹਾਕਮ ਕੇ ਦਿਲ ਕੋ ਹਿਲਾਨੇ ਲਗਾ।
ਡਰ ਕੇ ਫਰੰਗੀ ਵਿਦੇਸ ਭੇਜਨੇ ਲਗਾ, ਵੋਹ ਨਯਾ ਢੰਗ ਬਨਾਨੇ ਲਗਾ।
ਦੇਸ ਸੇ ਪ੍ਰਦੇਸ ਜਾ ਕਰ ਭੀ ਉਹ, ਅਜ਼ਾਦੀ ਕੇ ਨਗਮੇ ਸੁਨਾਨ ਲਗਾ।
ਆਏ ਗਾ ਕੈਸੇ ਬਤਾਏ ਵੋਹ ਢੰਗ, ਵਤਨ ਉਸ ਕੋ ਢੰਗ ਸੇ ਮਨਾਨੇ ਲਗਾ॥



# ਲਹਿਰੋਂ ਕੇ ਲਹਿਰਾਨੇ ਸੇ

ਲਹਿਰੋ ਕੇ ਲਹਿਰਾਨੇ ਸੇ, ਸਮੁੰਦਰ ਮੇਂ ਬਹਾਰ ਆਤੀ ਹੈ ।
ਅਗਰ ਮੁਸਕੁਰਾਹਟ ਹੀ ਨਹੀਂ ਤੋ ਜ਼ਿੰਦਗੀ ਬੇਕਾਰ ਜਾਤੀ ਹੈ ॥

ਜ਼ਿੰਦਗੀ ਐਸਾ ਬੋਝ ਹੈ, ਜਿਸੇ ਉਠਾਨੇ ਕੀ ਜ਼ਰੂਰਤ ਨਹੀ ।
ਵਕਤ ਖ਼ੁਦ ਹੀ ਆਤਾ ਹੈ ਉਸੇ ਬੁਲਾਨੇ ਕੀ ਜ਼ਰੂਰਤ ਨਹੀ ॥

ਕਿਸੀ ਆਸ਼ਿਕ ਸੇ ਪੂਛੋ, ਇਸ਼ਕ ਕੋ ਗਹਿਣੇ ਪਹਿਨਾਏ ਨਹੀ ਜਾਤੇ।
ਜ਼ਖ਼ਮ ਦਿਲ ਮੇਂ ਜੋ ਹੋਤੇ ਹੈ, ਵੋਹ ਕਭੀ ਦਿਖਾਏ ਨਹੀ ਜਾਤੇ ॥



# ਮੁਹੱਬਤ

ਕੁਝ ਲੋਕ ਮੁਝ ਸੇ ਡਰਤੇ ਹੈ, ਮੈ ਕੋਈ ਸ਼ੇਰ ਤੋ ਨਹੀ।
ਜੋ ਤੁਮ ਜੇਬ ਮੇਂ ਰਖ ਲੋਗੇ, ਮੈਂ ਕੋਈ ਬੇਰ ਤੋ ਨਹੀ।

ਮੁਹੱਬਤ ਕੋਈ ਖਿਲੌਣਾ ਨਹੀਂ, ਖੇਲ ਕਰ ਤੋੜ ਦੀਆ ਜਾਏ।
ਮੁਸ਼ਕਿਲ ਸਿਰ ਪਰ ਆ ਜਾਏ, ਤੋਂ ਮੂੰਹ ਕੋ ਮੋੜ ਦੀਆ ਜਾਏ।

ਅਮੀਰੋਂ ਕੀ ਦੁਨੀਆ ਸੇ, ਮੁਝੇ ਘਬਰਾਹਟ ਸੀ ਹੋਤੀ ਹੈ।
ਇਨ ਕੀ ਜ਼ਿਦਗੀ ਮੇ, ਜ਼ਿਆਦਾ ਮਿਲਾਵਟ ਸੀ ਹੋਤੀ ਹੈ ॥



# ਇਸ਼ਕ ਕਾ ਢੰਗ

ਕੌਣ ਕਹਿਤਾ ਹੈ, ਬੁੜਾਪੇ ਮੇਂ ਇਸ਼ਕ ਕਾ ਰੰਗ ਨਹੀ ਹੋਤਾ ।
ਇਸ਼ਕ ਤੋ ਹੋਤਾ ਹੈ ਮਗਰ ਉਸ ਕਾ ਵੋਹ ਢੰਗ ਨਹੀ ਹੋਤਾ।
ਯੇਹ ਸੀਧਾ ਸਾਧਾ ਸਾ ਸਾਧੂ ਸੁਭਾ ਬਣ ਹੀ ਜਾਤਾ ਹੈ ।
ਇਸ ਕੇ ਮਨ ਮੇ ਹਰਦਮ ਖ਼ੁਦਾ ਕਾ ਭੈ ਆਤਾ ਹੈ ॥

ਹਮ ਆਸ਼ਿਕ ਉਨ ਕੇ ਹੈਂ, ਜਿਸ ਨੇ ਜਹਾਂ ਬਨਾਇਆ।
ਹੈ ਪਿਆਸੇ ਦਰਸ ਕੇ, ਵੋਹ ਅਭੀ ਤਕ ਨਹੀ ਆਇਆ ॥

ਯੇਹ ਏਕ ਐਸੀ ਜਵਾਲਾ ਹੈ, ਜਿਸਕਾ ਤੇਜ ਕਮ ਨਹੀਂ ਹੋਤਾ।
ਜੋ ਇਸ ਸੇ ਡਰਤਾ ਹੈ, ਉਸ ਮੇਂ ਕੋਈ ਦਮ ਨਹੀਂ ਹੋਤਾ ॥



# ਦੁਖੀ ਦਿਲ ਪ੍ਰੇਸ਼ਾਨੀ ਮੇਂ

ਦੁਖੀ ਦਿਲ ਜਬ ਕਭੀ, ਪ੍ਰੇਸ਼ਾਨੀ ਮੇਂ ਹੋਤਾ ਹੈ।
ਹਮ ਦਮ ਕਾ ਇਸ਼ਾਰਾ, ਸਹਾਰੇ ਸੇ ਕਮ ਨਹੀਂ ਹੋਤਾ ਹੈ॥

ਜੋ ਜਖ਼ਮ ਦਿਲ ਮੇ ਹੋਤੇ ਹੈ,ਦਿਖਾਏ ਨਹੀਂ ਜਾਤੇ ।
ਚੇਹਰੇ ਕੇ ਜੋ ਦਾਗ ਹੋ ਵੋਹ ਛੁਪਾਏ ਨਹੀਂ ਜਾਤੇ ॥

ਉਜੜੇ ਹੁਏ ਬਾਗ ਮੇਂ, ਜੈਸੇ ਕਭੀ ਬਹਾਰ ਨਹੀਂ ਆਤੀ ।
ਜੋ ਜ਼ਿੰਦਗੀ ਬੀਤ ਜਾਤੀ ਹੈ, ਉਹ ਬਾਰ ਬਾਰ ਨਹੀਂ ਆਤੀ॥
ਅਗਰ ਯੇਹ ਜ਼ਿੰਦਗੀ, ਲਗ ਜਾਏ ਜਹਾਂ ਕਿਸੀ ਕੇ ਨਾਮ ।
ਤੋ ਸਮਝੋ, ਕੇ ਯੇਹ ਆਈ ਚਮੜੀ ਕਿਸੀ ਕੇ ਕਾਮ॥
ਜ਼ਿੰਦਗੀ ਏਕ ਦਰਿਆ ਕਾ ਬਹਿਤਾ ਹੂਆ ਪਾਨੀ ਹੈ।
ਇਸੇ ਹਮ ਰੋਕ ਨਹੀ ਸਕਤੇ, ਇਕ ਦਿਨ ਤੋ ਜਾਨੀ ਹੈ॥

ਵਕਤ ਕੇ ਆਗੇ ਖੁਦ ਯੇਹ ਸਿਰ, ਝੁਕ ਹੀ ਜਾਤਾ ਹੈ ।
ਜ਼ਿੰਦਗੀ ਕਾ ਚਲਤਾ ਹੂਆ, ਬਹਾਉ ਰੁਕ ਹੀ ਜਾਤਾ ਹੈ॥

ਦੇਖਨਾ, ਯੇਹ ਜ਼ਿੰਦਗੀ ਹੈ ਏਕ ਹੀਰਾ, ਯੂਹੀ ਨਾ ਗੁਆ ਦੇਨਾ।
ਯੇਹ ਜੋ ਮਿਲ ਗਿਆ ਤੁਝ ਕੋ, ਨਾ ਮਿਟੀ ਮੇ ਮਿਲਾ ਦੇਨਾ ॥

ਅਗਰ ਹੋ ਜਾਏ ਰਹਿਮਤ ਉਸ ਕੀ, ਤੋ ਬੜੀ ਬਾਤ ਨਹੀਂ।
ਉਸ ਕੇ ਤੋ ਰੂਪ ਅਨੇਕ ਹੈ, ਉਸ ਕੀ ਕੋਈ ਜਾਤ ਨਹੀਂ॥



# ਰੂਹ

ਫਸ ਕੇ ਮੋਹ ਮਾਇਆ ਮੇ, ਖ਼ੁਦਾ ਸੇ ਦੂਰ ਹੋ ਗਈ ਹੂੰ ।
ਇਨਸਾਨ ਕੇ ਬਸ ਮੇ ਆ ਕਰ, ਚਕਨਾ ਚੂਰ ਹੋ ਗਈ ਹੂੰ ॥

ਯੇਹ ਮੁਝ ਕੋ ਐਸੀ ਸਜਾ, ਤੂਨੇ ਦੂਰ ਹੋਨੇ ਕੀ ਕਿਉਂ ਦੀ ।
ਥੀ ਦਿਲ ਮੇ ਤਮੰਨਾ ਮੇਰੀ ਖ਼ੁਦਾ, ਤੇਰੇ ਪਾਸ ਰਹਿਨੇ ਕੀ॥

ਗੁਜਰਤੀ ਜੋ ਦਿਲ ਪੇ ਹੈ ਮੇਰੇ, ਉਸੇ ਮੈ ਕਹਿ ਨਹੀਂ ਸਕਤੀ।
ਜਿਸੇ ਮੈਂ ਮਿਲਨਾ ਚਾਹਤੀ ਹੂੰ, ਮਿਲੇ ਬਿਨ ਰਹਿ ਨਹੀਂ ਸਕਤੀ॥

ਦੇਖੀਏ ਯੇਹ ਜ਼ਿੰਦਗੀ, ਫਿਰ ਵੀ ਗੁਨ ਗੁਨਾ ਰਹੀ ਹੈ।
ਖ਼ੁਦਾ ਨਹੀਂ ਦੂਰ, ਖ਼ੁਦ ਕੋ ਇਸ ਤਰਾਂ ਸਮਝਾ ਰਹੀ ਹੈ ॥

ਬਚਨਾ ਜ਼ਹਾਂ ਮੇਂ ਦੁਨੀਆ ਕੀ ਨਜ਼ਰੇ ਖ਼ਰਾਬ ਹੋਤੀ ਹੈ।
ਏਕ ਜਾਂ ਦੋ ਨਹੀਂ, ਯੇਹ ਬੇਹਿਸਾਬ ਹੋਤੀ ਹੈ ॥

ਜੋ ਕਰਨੇ ਆਈ ਥੀ ਯੇਹ ਜ਼ਿੰਦਗੀ, ਵੋਹ ਨਾ ਕਰ ਸਕੀ।
ਦੁਨੀਆ ਸਮੁੰਦਰ ਗਹਿਰਾ, ਯੇਹ ਇਸ ਮੇ ਨਾ ਤਰ ਸਕੀ॥

ਜਿਨਕੀ ਰਹਿਮਤ ਸੇ ਜ਼ਿੰਦਗੀ ਕੇ ਯੇਹ ਦੀਏ ਜਗ ਮਗਾਏ।
ਉਹ ਰਹਿਤਾ ਹੈ ਕਹਾਂ ਜਰਾ ਕੋਈ ਆਕਰ ਮੁਝੇ ਬਤਾਏ ॥
ਇੰਸਾਨ ਨੇ ਜਹਾਂ ਮੇਂ ਅਪਨੇ ਆਪ ਕੋ ਖੋਇਆ ਹੀ ਤੋ ਹੈ।
ਉਸੇ ਪਾਨੇ ਕੀ ਕੋਸ਼ਿਸ਼ ਕਰਤੇ ਕਰਤੇ ਰੋਇਆ ਹੀ ਤੋ ਹੈ॥



## ਠੰਢੀ ਹਵਾ

ਜੀ ਚਾਹਤਾ ਹੈ ਠੰਢੀ ਹਵਾ ਮੇ ਸੋ ਜਾਏਂ,
ਪਰ ਫੁਰਸਤ ਨਹੀਂ ਜੋ ਇਸ ਮੇ ਖੋ ਜਾਏਂ॥

ਦੁਸ਼ਮਨ ਮੁਹਬਤ ਕਰਨੇ ਮੇਂ ਗਜਬ ਹੋਤਾ ਹੈ।
ਕਰਤਾ ਕੁਝ ਔਰ ਮਤਲਬ ਕੁਛ ਔਰ ਹੋਤਾ ਹੈ॥

ਐ ਆਂਖ ਕੇ ਆਸੂਓ ਯੂਹੀ ਨਾ ਬੈਹ ਜਾਨਾ,
ਮਿਲ ਜਾਏ ਅਗਰ ਕੋਈ ਅਪਨਾ ਹਾਲ ਕੈਹ ਜਾਨਾ॥

ਅਪਨਾ ਕੋਈ ਹੋਗਾ ਕੈਸੇ, ਜਬ ਹਮ ਨਹੀ ਕਿਸੀ ਕੇ ।
ਹਮ ਹੋਂ ਕਿਸੀ ਕੇ ਕੈਸੇ, ਬਨੇ ਮਤਲਬੀ ਐਸੇ ॥



## ਸੂਰਜ ਕੀ ਕਿਰਨੇ

ਸੂਰਜ ਕੀ ਕਿਰਨੋਂ ਸੇ ਧੂਪ ਬੜਨੇ ਲਗੀ,
ਸੂਰਜ ਢਲਨੇ ਲਗਾ ਤੋ ਯੇਹ ਢਲਨੇ ਲਗੀ॥

ਐ ਜ਼ਿੰਦਗੀ ਤੇਰੀ ਭੀ ਰਾਹ ਇਸ ਸੇ ਕਮ ਨਹੀਂ,
ਅਗਰ ਢਲ ਹੀ ਗਈ ਤੋ ਹਮ ਕੋ ਕੋਈ ਗ਼ਮ ਨਹੀਂ॥
ਹਮ ਆਸ਼ਿਕ ਸਤਿਗੁਰ ਕੇ, ਯੇਹ ਉਨ ਸੇ ਕਹਿਤੇ ਹੈ,
ਉਮੀਦੇਂ ਦਰਸਨ ਕੀ ਰਖ ਕਰ, ਹਮ ਜੀਵਨ ਯੇਹ ਜੀਤੇ ਹੈ ॥



